# ਵਰਿਆਮ

ਅਕਤੂਬਰ ੧੯੯੫

ਵਿਸ਼ੇਸ਼ ਲੇਖ :

—ਸੰਪਾਦਕ ਦੀ ਅਫਰੀਕਾ ਯਾਤਰਾ

—ਮਹਾਤਮਾ ਗਾਂਧੀ

ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

# RAJPAL

## The Leading Name in Construction Machinery



CONCRETE MIXER 10/7 CFT

Manufacturers of

- **Concrete Mixers of all Sizes**
- **Pan Mixers**
- **Vibrators of all Types**
- **Tower Hoists**
- **Hydraulic Press**
- **Spare Parts of all Makes Concrete Mixers**



CONCETE MIXER 7/5

Phones : Office : 529033
Factory : 501973
Resi. : 536093

# BALWANT SINGH & SONS

Office : 48/11 JHANDEWALA EXTN.
NEW DELHI 110055

Factory : A 2/3, MAYA PURI, PHASE II
Opp. C-70 NEW DELHI-110064

ਸਭਿ ਧੰਨੁ ਕਹਹੁ ਗੁਰੁ ਸਤਿਗੁਰੁ
ਗੁਰੁ ਸਤਿਗੁਰੂ
ਜਿਤੁ ਮਿਲਿ ਹਰਿ ਪੜਦਾ ਕਜਿਆ

**ਵਰਿਆਮ** ਅਕਤੂਬਰ ੧੯੮੫

ਜਿਲਦ ੧੦ ਅੰਕ ੧੨

ਸੰਪਾਦਕੀ

# ਅਮਨ-ਏਕਤਾ ਦੀ ਜਿਤ

ਅਸੀਂ ਮਈ ੧੯੮੫ ਦੇ ਅੰਕ 'ਚ ਇਹ ਲਿਖਿਆ ਸੀ :

"ਅਤਿਵਾਦੀਆਂ, ਵੱਖਵਾਦੀਆਂ ਅਤੇ ਹੋਰ ਸਭ ਬਦੇਸ਼ੀ ਏਜੰਸੀਆਂ ਦੇ ਦਬਾਵਾਂ ਤੋਂ ਮੁਕਤ ਹੋ ਕੇ ਅਕਾਲੀਆਂ ਅਤੇ ਸਰਕਾਰ ਨੂੰ ਇਕੱਠਿਆਂ ਬੈਠ ਕੇ ਪੰਜਾਬ ਮਸਲਾ ਹਲ ਕਰਨਾ ਚਾਹੀਦਾ ਹੈ। ਅਮਨ-ਏਕਤਾ ਦੀ ਇਛੁਕ ਪੰਜਾਬ ਦੀ ਜਨਤਾ ਦੀਆਂ ਇਹ ਭਾਵਨਾਵਾਂ ਹਨ। ਇਹਨਾਂ ਭਾਵਨਾਵਾਂ ਦੀ ਹੀ ਅੰਤ ਨੂੰ ਜਿਤ ਹੋਣੀ ਹੈ ਅਤੇ ਇਸ ਨੇ ਹੀ ਸਿਆਸੀ ਖਿਲਾੜੀਆਂ ਵਲੋਂ ਖੇਡ ਛਡ ਕੇ ਆਪਸ ਵਿਚ ਹੁਏ-ਮੁਖੀ ਹੋਣ ਦੀ ਪ੍ਰਕ੍ਰਿਆ ਨੂੰ ਬੰਦ ਕਰਨਾ ਹੈ।

ਪੰਜਾਬ ਦੇ ਲੋਕਾਂ ਨੂੰ ਚਾਹੀਦਾ ਹੈ ਕਿ ਅਮਨ-ਏਕਤਾ ਦੀ ਭਾਵਨਾ ਨੂੰ ਨਿਸੰਗ ਹੋਕੇ ਅਵਾਜ਼ ਦੇਣ।"

ਅਜ ਸਾਨੂੰ ਖੁਸ਼ੀ ਹੈ ਕਿ ਪੰਜਾਬ ਦੇ ਲੋਕਾਂ ਨੇ ਅਮਨ-ਏਕਤਾ ਦੀ ਭਾਵਨਾ ਨੂੰ ਨਿਸੰਗ ਹੋ ਕੇ ਪੰਜਾਬ ਚੋਣਾਂ ਵਿਚ ਆਵਾਜ਼ ਦਿਤੀ ਹੈ ਅਤੇ ਇਹਨਾਂ ਭਾਵਨਾਵਾਂ ਦੀ ਜਿਤ ਹੋਈ ਹੈ। ਕੇਵਲ ਪੰਜਾਬ ਜਾਂ ਭਾਰਤ ਹੀ ਨਹੀਂ ਸਾਰੀ ਦੁਨੀਆ ਵਿਚ ਹੀ ਇਹ ਸਮਝਿਆ ਜਾਂਦਾ ਸੀ ਕਿ ਅੰਤ ਨੂੰ ਪੰਜਾਬ ਵਿਚ ਚੋਣਾਂ ਨਹੀਂ ਹੋ ਸਕਣਗੀਆਂ। ਇਹ ਭਾਵੇਂ ਅੰਤਲੇ ਦਿਨ ਮਲਤਵੀ ਹੋ ਜਾਣ ਜਾਂ ਹਿੰਸਾ ਦੀ ਭੇਂਟਾ ਚੜ੍ਹਕੇ 'ਹੋਈਆਂ' ਵੀ, 'ਨਾ ਹੋਈਆਂ' ਵਰਗੀਆਂ ਹੋ ਜਾਣ। ਬਹੁਤ ਸਾਰੀਆਂ ਪਾਰਟੀਆਂ ਨੇ ਇਹਨਾਂ ਚੋਣਾਂ ਦਾ ਵਿਰੋਧ ਕੀਤਾ ਸੀ। ਅਖੇ ਹਾਲਾਤ ਸੁਧਾਰੇ ਨਹੀਂ ਚੋਣਾਂ ਹਾਲਾਤ ਨੂੰ ਹੋਰ ਤਲਖ਼ ਕਰਨਗੀਆਂ। ਪਰ ਪ੍ਰਧਾਨ ਮੰਤਰੀ ਸ੍ਰੀ ਰਾਜੀਵ ਗਾਂਧੀ ਦ੍ਰਿੜ੍ਹ ਹੋ ਕੇ ਇਸ ਪਾਸੇ ਲਗੇ ਅਤੇ ਅਕਾਲੀ ਦਲ ਨੇ ਵੀ ਇਹ ਗਲ ਪਰਵਾਨ ਹੀ ਕਰ ਲਈ। ਹਿੰਦ ਸਮਾਚਾਰ ਨੇ ਲਿਖਿਆ :

ਮੀਆਂ ਬੀਵੀ ਰਾਜ਼ੀ ਤੋ ਕੀ ਕਰੇਗਾ ਕਾਜ਼ੀ—

ਪਹਿਲੀ ਵਾਰ ਇਹ ਚੋਣਾਂ ਸਹੀ ਰੂਪ ਵਿਚ ਇਕ ਖੇਡ ਵਾਂਗ ਲੜੀਆਂ ਗਈਆਂ। ਇਸ ਵਿਚ ਕਾਂਗਰਸੀਆਂ ਦੀਆਂ ਲੱਤਾਂ ਕਾਂਗਰਸੀਆਂ ਨੇ ਖਿਚੀਆਂ ਅਤੇ ਅਕਾਲੀਆਂ ਦੀ ਵਿਰੋਧਤਾ ਅਕਾਲੀਆਂ ਨੇ ਕੀਤੀ ਪਰ ਦੋਹਾਂ ਮੁਖ ਪਾਰਟੀਆਂ ਨੇ ਆਪਸੀ ਖੇਡ ਵਿਚ ਫਾਊਲ ਘੱਟ ਖੇਡਿਆ, ਕੁਫ਼ਰ ਤੋਲਣ ਅਤੇ ਤੋਹਮਤਬਾਜ਼ੀ ਜਾਂ ਜਾਤੀ ਕਿਰਦਾਰ ਕਸ਼ੀ ਘੱਟ ਹੀ ਕੀਤੀ ਗਈ ਹੈ। ਚੋਣਾਂ ਤੋਂ ਪਹਿਲਾਂ ਅਤੇ ਬਾਅਦ ਵਿਚ ਜੋ ਸ਼ਾਂਤ ਮਾਹੌਲ ਬਣਿਆ ਰਿਹਾ ਇਵੇਂ ਪਹਿਲਾਂ ਕਦੇ ਵੀ ਨਹੀਂ ਵੇਖਿਆ। ਚੋਣਾਂ ਵਿਚ ਭਾਵੇਂ ਕਾਂਗਰਸ ਪਾਰਟੀ ਬੁਰੀ ਤਰ੍ਹਾਂ ਹਾਰੀ ਹੈ ਪਰ ਰਾਜੀਵ ਦੀ ਜੈ ਜੈ ਕਾਰ ਹੋਈ ਹੈ। ਰਾਜੀਵ ਨੇ ਕਿਹਾ ਕਿ ਕਾਂਗਰਸ ਦੀ ਹਾਰ ਹੈ ਪਰ ਦੇਸ਼ ਦੀ ਜਿਤ ਹੈ ਇਹ ਗਲ ਐਨ ਇਸ ਉਰਦੂ ਦੇ ਸ਼ੇਅਰ ਵਾਲੀ ਹੈ।

"ਘਰ ਤੋ ਹਮਾਰਾ ਸ਼ੋਅਲੋਂ ਕੇ ਨਰਗੇ ਮੇਂ ਆ ਗਿਆ।
ਲੇਕਿਨ ਤਮਾਮ ਸ਼ਹਿਰ ਉਜਾਲੇ ਮੇਂ ਆ ਗਿਆ।"

ਪੰਜਾਬ ਵਿਚ ਸ: ਸੁਰਜੀਤ ਸਿੰਘ ਬਰਨਾਲਾ ਦੀ ਸਰਕਾਰ ਬਣੀ ਹੈ। ਬਰਨਾਲਾ ਜੀ ਇਕ ਜ਼ਹੀਨ, ਪੜ੍ਹੇ ਲਿਖੇ ਅਤੇ ਮਿਠ ਬੋਲੜੇ ਸਜਣ ਹਨ। ਇਰਾਦੇ ਦੇ ਪੱਕੇ ਹਨ ਅਤੇ ਪੰਜਾਬ ਦੇ ਲੋਕਾਂ ਨੂੰ ਪਰਵਾਨ ਨੇਤਾ ਹਨ। ਉਹਨਾਂ ਦੀ ਕਮਾਨ ਵਿਚ ਪੰਜਾਬ ਤਰੱਕੀ ਕਰੇਗਾ ਹੀ। ਪਰ ਉਹਨਾਂ ਨੂੰ ਬਲੋ ਲਾਹੁਣ ਲਈ ਕਾਂਗਰਸ ਦੇ ਮੁਕਾਬਲੇ ਅਕਾਲੀਆਂ ਵਿਚੋਂ ਜ਼ਿਆਦਾ ਜ਼ੋਰ ਲਗੇ ਗਾ। ਅਤਿਵਾਦੀ ਵਖਵਾਦੀ ਅਤੇ ਦਹਿਸ਼ਤ ਪਸੰਦ ਵੀ ਆਪਣਾ ਪ੍ਰੋਗਰਾਮ ਜਾਰੀ ਰਖ ਸਕਦੇ ਹਨ ਪਰ ਅਗੋਂ ਵੀ ਪੰਜਾਬ ਦੀ ਜਨਤਾ ਦੀਆਂ ਭਾਵਨਾਵਾਂ ਸਫਲ ਹੋਈਆਂ ਹਨ ਅਤੇ ਹੁਣ ਵੀ ਇਹ ਕਾਮਯਾਬ ਹੋਣੀਆਂ ਚਾਹੀਦੀਆਂ ਹਨ। ਇਹ ਤਦ ਹੀ ਹੋ ਜੇ ਲੋਕ ਭਾਵਨਾਵਾਂ ਨੂੰ ਜ਼ਬਾਨ ਦੇਣ। ਮੂਕ ਦਰਸ਼ਕ ਬਣ ਕੇ ਨਾ ਰਹਿਣ। ਅਕਾਲੀਆਂ ਨੂੰ ਇਕ ਪ੍ਰਤੀਸ਼ਤ ਤੋਂ ਘਟ ਵੋਟਾਂ ਦੀ ਬੜ੍ਹਤ ਨਾਲ ੭੩ ਸੀਟਾਂ ਮਿਲੀਆਂ ਅਤੇ ਰਾਜ ਭਾਗ ਨਸੀਬ ਹੋਇਆ। ਕੀ ਇਹ ਬੰਦੂਕ ਦੀ ਗੋਲੀ ਨਾਲ ਨਸੀਬ ਹੋ ਸਕਦਾ ਸੀ? —ਜਗਦੀਸ਼ ਸਿੰਘ

## ਵਰਿਆਮ ਦੇ ਦਰ

| | | |
|---|---|---|
| ਇਕ ਪ੍ਰਤੀ | | ੨-੫੦ ਰੁਪਏ |
| ਸਾਲਾਨਾ ਚੰਦਾ | | ੨੫-੦੦ ਰੁਪਏ |
| ਤਿੰਨ ਸਾਲ ਵਾਸਤੇ | | ੬੫-੦੦ ,, |
| ਪੰਜ ਸਾਲ ਵਾਸਤੇ | | ੧੦੦-੦੦ ,, |
| ਲਾਈਫ ਮੈਂਬਰ | | ੩੦੦-੦੦ ,, |
| ਵਿਦੇਸ਼ ਸਾਲਾਨਾ | | |
| ਬਾਈਲੈਂਡ : | ਹਵਾਈ ਡਾਕ | ੨੦੦-੦੦ ,, |
| | ਸਮੁੰਦਰੀ | ੬੦-੦੦ ,, |
| ਅਰਬ-ਅਫਰੀਕਾ ਤੇ ਯੂਰਪ | ਹਵਾਈ ਡਾਕ | ੨੫੦-੦੦ ,, |
| | ਸਮੁੰਦਰੀ | ੭੫-੦੦ ,, |
| ਅਮਰੀਕਾ : ਕਨੇਡਾ : | ਹਵਾਈ ਡਾਕ | ੩੦੦-੦੦ ,, |
| | ਸਮੁੰਦਰੀ ਡਾਕ | ੭੫-੦੦ ,, |

# ਬਦ ਅਸੀਸਾਂ

—ਰਸੂਲ ਹਮਜ਼ਾਤੋਵ

ਜਦੋਂ ਮੈਂ ਆਪਣੀ ਕਵਿਤਾ "ਪਰਬਤ ਦੀ ਜਾਈ" ਲਿਖ ਰਿਹਾ ਸਾਂ ਤਾਂ ਮੈਨੂੰ ਬਹੁਤ ਸਾਰੀਆਂ ਬਦਅਸੀਸਾਂ ਦੀ ਲੋੜ ਪਈ, ਜਿਹੜੀਆਂ ਕਵਿਤਾ ਵਿਚਲੀ ਇਕ ਬਦ-ਮਿਜਾਜ ਔਰਤ ਦੇ ਮੂੰਹ ਵਿਚ ਪਾਉਣੀਆਂ ਸਨ। ਮੈਨੂੰ ਦਸਿਆ ਗਿਆ ਕਿ ਇਕ ਦੂਰ ਦੇ ਪਹਾੜੀ ਪਿੰਡ ਵਿਚ ਇਕ ਬੁੱਢੀ ਔਰਤ ਰਹਿੰਦੀ ਹੈ, ਜਿਹੜੀ ਬਦਅਸੀਸਾਂ ਦੇਣ ਵਿਚ ਆਪਣੇ ਜ਼ਿਲੇ ਦੀ ਗੁਆਂਢਣ ਨਾਲੋਂ ਤੇਜ਼ ਹੈ। ਮੈਂ ਇਸ ਸਿਰਕੱਢ ਔਰਤ ਵੱਲ ਉਸੇ ਵੇਲੇ ਤੁਰ ਪਿਆ।

ਇਕ ਸੁਹਾਵਣੀ ਬਸੰਤੀ ਸਵੇਰ ਨੂੰ, ਜਦੋਂ ਕੋਈ ਵੀ ਗਾਲ੍ਹਾਂ ਕਢਣਾ ਤੇ ਬਦਅਸੀਸਾਂ ਦੇਣਾ ਨਹੀਂ ਚਾਹੁੰਦਾ, ਸਗੋਂ ਖੁਸ਼ ਹੋਣਾ ਤੇ ਗਾਣੇ ਗਾਉਣਾ ਚਾਹੁੰਦਾ ਹੈ, ਮੈਂ ਉਸ ਸਜਲੀਏ ਦੀਆਂ ਬਰੂਹਾਂ ਟੱਪ ਗਿਆ, ਜਿਸਦੀ ਮੈਨੂੰ ਲੋੜ ਸੀ। ਮੈਂ ਬੁੱਢੀ ਪਹਾੜਣ ਨੂੰ ਸਾਫ ਸਾਫ ਦੱਸ ਦਿਤਾ ਕਿ ਮੇਰੇ ਆਉਣ ਦਾ ਮਤਲਬ ਕੀ ਹੈ। ਮੈਂ ਕਿਹਾ ਕਿ ਮੈਂ ਕੁਝ ਮੋਟੀਆਂ ਮੋਟੀਆਂ ਬਦਅਸੀਸਾਂ ਸੁਣਨੀਆਂ ਚਾਹੁੰਦਾ ਹਾਂ, ਜਿਹੜੀਆਂ ਮੈਂ ਲਿਖ ਲਵਾਂਗਾ ਤੇ ਆਪਣੀ ਕਵਿਤਾ ਵਿਚ ਵਰਤ ਲਵਾਂਗਾ।

"ਰੱਬ ਕਰੇ ਤੇਰੀ ਜ਼ਬਾਨ ਸੜ ਜਾਏ; ਰੱਬ ਕਰੇ ਤੈਨੂੰ ਆਪਣੀ ਪਿਆਰਨ ਵਾਲੀ ਦਾ ਨਾਂ ਭੁਲ ਜਾਏ। ਰੱਬ ਕਰੇ ਤੇਰੀ ਗਲ ਉਸ ਬੰਦੇ ਨੂੰ ਸਮਝ ਨਾ ਆਵੇ ਜਿਸ ਕੋਲ ਤੈਨੂੰ ਕਿਸੇ ਕੰਮ ਭੇਜਿਆ ਗਿਆ ਹੈ; ਰੱਬ ਕਰੇ ਤੂੰ ਪਰਦੇਸੋਂ ਮੁੜੇਂ ਤਾਂ ਤੂੰ ਆਪਣੀ ਜਨਮ-ਆਉਲ ਨੂੰ ਸਤਿਕਾਰ ਦੇ ਲਫਜ਼ ਕਹਿਣੇ ਭੁੱਲ ਜਾਏਂ; ਤੇਰੇ ਮੂੰਹ ਵਿਚ ਹਵਾ ਸੀਟੀਆਂ ਵਜਾਏ ਜਦੋਂ ਤੂੰ ਸਾਰਾ ਦੰਦ ਬੋੜਾ ਹੋ ਜਾਏਂ;...ਗਿੱਦੜ ਦੇ ਜੰਮੇ, ਜੇ ਮੈਂ ਖੁਸ਼ ਨਹੀਂ (ਰੱਬ ਤੈਨੂੰ ਇਸ ਖੁਸ਼ੀ ਤੋਂ ਵਾਂਜਿਆ ਰੱਖੇ) ਤਾਂ ਹੱਸ ਕਿਵੇਂ ਸਕਦੀ ਹਾਂ? ਜਿਸ ਘਰ ਵਿਚ ਕੋਈ ਮਰਿਆ ਨਹੀਂ ਉਸ ਘਰ ਵਿਚ ਰੋਣ ਦਾ ਕੀ ਲਾਭ? ਜੇ ਮੈਨੂੰ ਨਾ ਕਿਸੇ ਨੇ ਦਿਲ ਬੋਲਿਆ, ਨਾ ਮੇਰੀ ਬੇਇਜ਼ਤੀ ਕੀਤੀ ਤੇ ਮੈਂ ਤੇਰੇ ਲਈ ਬਦਅਸੀਸਾਂ ਘੜਦੀ ਫਿਰਾਂ? ਦੌੜ ਜਾਹ ਹੇ ਭੇੜ ਮੇਰੇ ਕੋਲ ਇਹੋ ਜਿਹਾ ਮੂਰਖਾਂ ਵਾਲਾ ਸਵਾਲ ਲੈ ਕੇ ਨਾ ਆਈਂ।

"ਸ਼ੁਕਰੀਆ, ਚੰਗੀ ਔਰਤ", ਮੈਂ ਕਿਹਾ ਤੇ ਉਸਦੀ ਸਕਲੀਆ ਵਿਚੋਂ ਨਿਕਲ ਆਇਆ।

ਰਸਤੇ ਵਿਚ ਮੈਂ ਸੋਚਿਆ ਕਿ ਜੇ ਇਹ ਬਿਨਾਂ ਕੋਈ ਗੁਸਾ ਖਾਧੇ ਹੋ ਵੀ, ਕਹਿ ਲਵੋ ਕਿ ਸ਼ਾਂਤ ਮਾਹੌਲ ਵਿਚ ਹੀ, ਮੈਨੂੰ ਐਸੀਆਂ ਐਸੀਆਂ ਬਦਅਸੀਸਾਂ ਦੇ ਸਕਦੀ ਹੈ, ਤਾਂ ਜੇ ਉਹ ਸਚਮੁਚ ਗੁੱਸੇ ਵਿਚ ਆ ਜਾਏ, ਤਾਂ ਫਿਰ ਪਤਾ ਨਹੀਂ ਕੀ ਕਰੇਗੀ?

# ਮਾਂ ਬੋਲੀ

ਇਕ ਵਾਰੀ ਪੈਰਿਸ ਵਿਚ ਮੈਨੂੰ ਇਕ ਦਾਗਿਸਤਾਨੀ ਕੌਮੀਅਤ ਦਾ ਚਿੱਤਰਕਾਰ ਮਿਲਿਆ। ਉਹ ਇਨਕਲਾਬ ਤੋਂ ਕੁਝ ਹੀ ਪਿਛੋਂ ਪੜ੍ਹਾਈ ਕਰਨ ਲਈ ਇਟਲੀ ਚਲਾ ਗਿਆ ਸੀ। ਉਥੇ ਇਟਲੀ ਦੀ ਕੁੜੀ ਨਾਲ ਵਿਆਹ ਕਰਾ ਲਿਆ ਤੇ ਉਥੇ ਹੀ ਰਹਿ ਗਿਆ। ਪਹਾੜਾਂ ਦੇ ਨਿਯਮਾਂ ਦਾ ਆਦੀ, ਉਸ ਲਈ ਆਪਣੇ ਅਪਣਾਏ ਦੇਸ ਵਿਚ ਰਹਿਣਾ ਮੁਸ਼ਕਲ ਸੀ। ਉਸਨੇ ਬਹੁਤ ਰਟਨ ਕੀਤਾ, ਦੂਰ ਦੂਰ ਦੇ ਦੇਸਾਂ ਦੀਆਂ ਸ਼ਾਨਦਾਰ ਰਾਜਧਾਨੀਆਂ ਵੇਖੀਆਂ, ਪਰ ਉਹ ਜਿਥੇ ਵੀ ਕਿਤੇ ਗਿਆ, ਉਸਦੀ ਅੰਦਰਲੀ ਖੋਹ ਨੇ ਉਸਨੂੰ ਚੈਨ ਨਾ ਲੈਣ ਦਿਤਾ। ਮੈਂ ਉਸਨੂੰ ਆਪਣੇ ਚਿੱਤਰ ਦਿਖਾਉਣ ਲਈ ਕਿਹਾ ਤਾਂ ਕਿ ਮੈਂ ਰੰਗਾਂ ਵਿਚ ਪ੍ਰਗਟ ਕੀਤਾ ਇਹ ਉਦਰੇਵਾਂ ਵੇਖ ਸਕਾਂ।

ਸਚਮੁਚ, ਇਕ ਚਿੱਤਰ ਨੂੰ ਨਾਂ ਹੀ 'ਉਦਰੇਵਾਂ' ਦਿਤਾ ਗਿਆ ਸੀ। ਇਸ ਵਿਚ ਇਕ ਇਤਾਲਵੀ ਔਰਤ (ਉਹਦੀ ਪਤਨੀ) ਪ੍ਰੰਪਰਾਈ ਅਵਾਰ ਕਪੜੇ ਪਾਈ ਦਿਖਾਈ ਗਈ ਸੀ। ਉਹ ਗੋਤਸਾਤਲੀ ਦੇ ਪ੍ਰਸਿੱਧ ਕਾਰੀਗਰ ਦੀ ਰਚਨਾ—ਇਕ ਉਕਰਾਈ ਵਾਲਾ ਚਾਂਦੀ ਦਾ ਘੜਾ ਫੜੀ ਚਸ਼ਮੇ ਕੋਲ ਖੜੀ ਸੀ। ਪਹਾੜੀ ਢਲਾਣ ਉੱਤੇ ਪੱਥਰ ਦੇ ਬਣੇ ਘਰਾਂ ਵਾਲੀ ਇਕ

ਉਦਾਸ ਜਿਹੀ ਅਵਾਰ ਆਊਲ ਆਲ੍ਹਣੇ ਵਾਂਗ ਖੜੀ ਸੀ, ਤੇ ਉਸਦੇ ਪਿਛੋਕੜ ਵਿਚ ਹੋਰ ਵੀ ਜ਼ਿਆਦਾ ਉਦਾਸ ਪਹਾੜ ਸੀ, ਜਿਸ ਦੀ ਚੋਟੀ ਧੁੰਦ ਵਿਚ ਲੁਕੀ ਹੋਈ ਸੀ।

"ਧੁੰਦ ਪਹਾੜਾਂ ਦੇ ਅੱਥਰੂ ਹਨ", ਚਿੱਤਰਕਾਰ ਨੇ ਕਿਹਾ। "ਜਦੋਂ ਢਲਾਨਾਂ ਧੁੰਦ ਨਾਲ ਕੱਜੀਆਂ ਹੁੰਦੀਆਂ ਨੇ, ਤਾਂ ਝੁਰੜਾਈਆਂ ਚਟਾਨਾਂ ਤੋਂ ਸਾਫ਼ ਚੁਪਕੇ ਵਹਿਣੇ ਸ਼ੁਰੂ ਹੋ ਜਾਂਦੇ ਨੇ। ਉਹ ਧੁੰਦ ਮੈਂ ਹਾਂ।"

ਇਕ ਹੋਰ ਤਸਵੀਰ ਵਿਚ ਪਾਲੀ ਚਟਾਨਾਂ ਵਿਚਕਾਰ ਉਗਦੀ ਇਕ ਬੂਟੀ ਉਤੇ ਬੈਠਾ ਇਕ ਪੰਛੀ ਦਿਖਾਇਆ ਗਿਆ ਹੈ। ਪੰਛੀ ਗਾ ਰਿਹਾ ਹੈ, ਤੇ ਸਕਲੀਆ ਦੀ ਬਾਰੀ ਵਿਚੋਂ ਇਕ ਉਦਾਸ ਪਹਾੜਣ ਬਾਹਰ ਨੂੰ ਵੇਖ ਰਹੀ ਹੈ। ਚਿੱਤਰ ਵਿਚ ਮੇਰੀ ਦਿਲਚਸਪੀ ਵੇਖਦਿਆਂ, ਚਿਤਰਕਾਰ ਨੇ ਮੈਨੂੰ ਦਸਿਆ: "ਇਸਦੀ ਪ੍ਰੇਰਨਾ ਇਕ ਪੁਰਾਤਨ ਅਵਾਰ ਕਥਾ ਤੋਂ ਮਿਲੀ ਹੈ।"

"ਕਿਹੜੀ ਕਥਾ?"

"ਇਕ ਵਾਰ ਇਕ ਪੰਛੀ ਫੜ ਕੇ ਪਿੰਜਰੇ ਵਿਚ ਪਾ ਦਿਤਾ ਗਿਆ। ਪਿੰਜਰੇ ਵਿਚ ਬੰਦ ਪੰਛੀ ਰਾਤ ਦਿਨ ਦੁਹਰਾਉਂਦਾ ਰਹਿੰਦਾ 'ਮੇਰੀ ਮਾਤਭੂਮੀ', 'ਮੇਰੀ ਮਾਤਭੂਮੀ', 'ਮੇਰੀ ਮਾਤਭੂਮੀ', 'ਮੇਰੀ ਮਾਤਭੂਮੀ'। ਬਿਲਕੁਲ ਉਸੇ ਤਰ੍ਹਾਂ ਮੈਂ ਇਹ ਸਾਰੇ ਸਾਲ ਇਹ ਸ਼ਬਦ ਦੁਹਰਾਉਂਦਾ ਰਿਹਾ ਹਾਂ।...ਪੰਛੀ ਦੇ ਮਾਲਕ ਨੇ ਸੋਚਿਆ, 'ਕਿਸ ਤਰ੍ਹਾਂ ਦੇ ਘਰ ਵਿਚੋਂ ਪੰਛੀ ਆਇਆ ਹੈ! ਇਹ ਜ਼ਰੂਰ ਕੋਈ ਸੁੰਦਰ ਫੁੱਲਾਂ ਲੱਦਿਆ ਦੇਸ ਹੋਵੇਗਾ। ਜਿਥੇ ਸਵਰਗੀ ਰੁੱਖ ਦੇ ਸਵਰਗੀ ਪੰਛੀ ਹੁੰਦੇ ਹੋਣਗੇ। ਮੈਂ ਪੰਛੀ ਨੂੰ ਛੱਡ ਦੇ ਤਾਂ ਵੇਖਾਂ ਇਹ ਜਾਂਦਾ ਕਿਧਰ ਨੂੰ ਹੈ। ਇਹ ਮੈਨੂੰ ਉਸ ਸ਼ਾਨਦਾਰ ਦੇਸ ਦਾ ਰਾਹ ਵਿਖਾਇਗਾ।' ਉਸਨੇ ਪਿੰਜਰੇ ਦੀ ਬਾਰੀ ਖੋਹਲ ਦਿਤੀ ਤੇ ਪੰਛੀ ਉੱਡ ਗਿਆ। ਦਸਾਂ ਕਦਮਾਂ ਦੀ ਦੂਰੀ ਉਤੇ ਇਹ ਸਖਣੀਆਂ ਚਟਾਨਾਂ ਉਤੇ ਉਗਦੀ ਬੂਟੀ ਉਤੇ ਜਾ ਬੈਠਾ। ਇਸਦਾ ਆਲ੍ਹਣਾ ਵੀ ਉਸੇ ਬੂਟੀ ਦੀਆਂ ਟਾਹਣਾਂ ਵਿਚ ਸੀ। ਆਪਣੇ ਪਿੰਜਰੇ ਦੀਆਂ ਬਾਰੀਆਂ ਵਿਚੋਂ ਮੈਂ ਵੀ ਆਪਣੀ ਮਾਤਭੂਮੀ ਵੇਖ ਸਕਦਾ ਹਾਂ, "ਚਿੱਤਰਕਾਰ ਨੇ ਗੱਲ ਖ਼ਤਮ ਕੀਤੀ।"

ਫੇਰ ਤੁਸੀਂ ਵਾਪਸ ਦੇਸ ਕਿਉਂ ਨਹੀਂ ਮੁੜਣਾ ਚਾਹੁੰਦੇ?

"ਬਹੁਤ ਦੇਰ ਹੋ ਗਈ ਹੈ। ਆਪਣੇ ਵੇਲੇ ਮੈਂ ਮਾਤਭੂਮੀ ਤੋਂ ਇਕ ਨੌਜਵਾਨ ਧੜਕਦਾ ਦਿਲ ਲੈ ਕੇ ਆਇਆ ਸਾਂ। ਮੈਂ ਬੁੱਢੀਆਂ ਹੱਡੀਆਂ ਲੈ ਕੇ ਕਿਵੇਂ ਵਾਪਸ ਜਾ ਸਕਦਾ ਹਾਂ।"

ਪੈਰਿਸ ਤੋਂ ਵਾਪਸ ਆ ਕੇ ਮੈਂ ਚਿਤਰਕਾਰ ਦੇ ਰਿਸ਼ਤੇਦਾਰਾਂ ਨੂੰ ਲੱਭਿਆ। ਮੈਨੂੰ ਜਾਣਕੇ ਹੈਰਾਨੀ ਹੋਈ ਕਿ ਉਸਦੀ ਮਾਂ ਅਜੇ ਵੀ ਜਿਊਂਦੀ ਹੈ। ਉਦਾਸ ਚਿਹਰਿਆਂ ਨਾਲ ਸਕਲੀਆਂ ਵਿਚ ਇਕੱਠੇ ਹੋਏ ਰਿਸ਼ਤੇਦਾਰਾਂ ਨੇ ਉਸ ਸਪੂਤ ਸਪੂਤ ਬਾਰੇ ਮੇਰੀ ਕਹਾਣੀ ਸੁਣੀ, ਜਿਹੜਾ ਆਪਣੀ ਮਾਤਭੂਮੀ ਨੂੰ ਛੱਡ ਕੇ ਪ੍ਰਦੇਸੀਂ ਜਾ ਵਸਿਆ ਸੀ। ਪਰ ਲਗਦਾ ਸੀ ਕਿ ਉਹਨਾਂ ਨੇ ਉਸਨੂੰ ਮੁਆਫ਼ ਕਰ ਦਿਤਾ ਹੈ ਤੇ ਇਹ ਜਾਣ ਕੇ ਉਹਨਾਂ ਨੂੰ ਖ਼ੁਸ਼ੀ ਹੋਈ ਕਿ ਉਹ ਅਜੇ ਜਿਊਂਦਾ ਹੈ।

"ਤੁਸੀਂ ਗੱਲਾਂ ਅਵਾਰ ਬੋਲੀ (ਉਹਨਾਂ ਦੇ ਦੇਸ ਦੀ ਬੋਲੀ ਸੀ:) ਵਿਚ ਕੀਤੀਆਂ? ਅਚਾਨਕ ਉਸ ਦੀ ਮਾਂ ਨੇ ਪੁਛਿਆ।"

"ਨਹੀਂ ਅਸੀਂ ਦੁਭਾਸ਼ੀਏ ਰਾਹੀਂ ਗੱਲਾਂ ਕੀਤੀਆਂ। ਮੈਂ ਰੂਸੀ ਬੋਲਦਾ ਸਾਂ ਤੇ ਤੁਹਾਡਾ ਸਪੁੱਤਰ ਫਰਾਂਸੀਸੀ।"

ਮਾਂ ਨੇ ਆਪਣਾ ਮੂੰਹ ਕਾਲੇ ਘੁੰਡ ਹੇਠ ਢੱਕ ਲਿਆ, ਜਿਵੇਂ ਸਾਡੀਆਂ ਔਰਤਾਂ ਪੁੱਤਰ ਦੀ ਮੌਤ ਬਾਰੇ ਪਤਾ ਲਗਣ ਉਤੇ ਢੱਕ ਲੈਂਦੀਆਂ ਹਨ। ਪੱਧਰੀ ਛੱਤ ਉਤੇ ਬਾਰਸ਼ ਪੈ ਰਹੀ ਸੀ। ਅਸੀਂ ਅਵਾਰਿਸਤਾਨ ਵਿਚ ਸਾਂ। ਦੁਨੀਆ ਦੇ ਦੂਜੇ ਸਿਰੇ, ਕਿਤੇ ਪੈਰਿਸ ਵਿਚ, ਦਾਗਿਸਤਾਨ ਦਾ ਇਕ ਖਾਊ-ਪਕਾਊ ਪੁੱਤਰ ਵੀ ਸ਼ਾਇਦ ਬਾਰਸ਼ ਦੀ ਟਾਪ ਸੁਣ ਰਿਹਾ ਹੋਵੇਗਾ।

"ਤੈਨੂੰ ਗ਼ਲਤੀ ਲੱਗੀ ਹੈ, ਰਸੂਲ" ਬਹੁਤ ਦੇਰ ਚੁੱਪ ਰਹਿਣ ਪਿਛੋਂ ਮਾਂ ਬੋਲੀ। "ਮੇਰਾ ਪੁੱਤ ਤਾਂ ਕਦੇ ਦਾ ਮਰ ਚੁੱਕਾ ਹੈ। ਉਹ ਮੇਰਾ ਪੁੱਤ ਨਹੀਂ ਹੋ ਸਕਦਾ। ਮੇਰਾ ਕੋਈ ਵੀ ਪੁੱਤਰ ਉਹ ਬੋਲੀ ਨਹੀਂ ਸੀ ਭੁੱਲ ਸਕਦਾ ਜਿਹੜੀ ਉਸਨੂੰ ਮੈਂ, ਇਕ ਅਵਾਰ ਮਾਂ ਨੇ ਸਿਖਾਈ ਸੀ।"

"ਮੇਰਾ ਦਾਗ਼ਿਸਤਾਨ" ਵਿਚੋਂ

## ਕੁਰੀਤੀਆਂ ਵਿਰੁਧ ਪ੍ਰਚਾਰ ਲਹਿਰ ਚਲਾਈ ਜਾਏ

ਸਿਮਰਨ ਵਿਚ ਅਸੀਂ ਲਗਾਤਾਰ ਵਿਆਹ ਸ਼ਾਦੀਆਂ ਸਮੇਂ ਸਿਖੀ ਰਹਿਤ ਮਰਿਆਦਾ ਦੀ ਸਿਖ ਪ੍ਰੀਵਾਰਾਂ ਵਲੋਂ ਵਿਖਾਈ ਜਾ ਰਹੀ ਲਾ-ਪ੍ਰਵਾਹੀ ਵਿਰੁਧ ਸੰਗਤਾਂ ਨੂੰ ਸਾਵਧਾਨ ਕਰਦੇ ਰਹਿੰਦੇ ਹਾਂ। ਵਿਆਹ ਸ਼ਾਦੀਆਂ ਸਮੇਂ ਸਿਖ ਪ੍ਰੀਵਾਰਾਂ ਵਲੋਂ ਭੰਗੜੇ ਪਾਉਣੇ, ਜੈ ਮਾਲਾ ਪਾਉਣੀਆਂ, ਸ਼ਰਾਬ ਦੀ ਵਰਤੋਂ ਕਰਨੀ ਅਤੇ ਵਿਆਹ ਤੋਂ ਮਗਰੋਂ ਰੀਸੈਪਸ਼ਨ ਦੇ ਮੌਕੇ ਤੇ ਨਾਚੀਆਂ ਨਚਾਉਣੀਆਂ ਅਤੇ ਅਸ਼ਲੀਲ ਗਾਣੇ ਗਵਾਉਣ ਦੀ ਭੈੜੀ ਵਾਦੀ ਦਿਨੋਂ ਦਿਨ ਵਧ ਰਹੀ ਹੈ। 'ਮਰਜ਼ ਬੜਤਾ ਗਿਆ, ਜੂੰ ਜੂੰ ਦਵਾ ਕੀ' ਦੇ ਅਖਾਣ ਅਨੁਸਾਰ ਜਿਤਨਾ ਅਸੀਂ ਸਿਖ ਪ੍ਰੀਵਾਰਾਂ ਨੂੰ ਇਸ ਪਾਸਿਉਂ ਹਟਣਾ ਵੇਖਣਾ ਚਾਹੁੰਦੇ ਹਾਂ, ਉਤਨਾ ਹੀ ਇਨ੍ਹਾਂ ਮਾੜੀਆਂ ਗਲਾਂ ਦਾ ਪ੍ਰਭਾਵ ਵਧ ਰਿਹਾ ਹੈ! ਬਦਬਖਤੀ ਕੌਮ ਦੀ ਇਹ ਹੈ ਕਿ ਕੌਮ ਦੇ ਲੀਡਰਾਂ ਅਤੇ ਚੌਧਰੀਆਂ ਦੇ ਘਰਾਂ ਵਿਚ ਇਹ ਮਨਮਤਾਂ ਆਮ ਹੁੰਦੀਆਂ ਹਨ। ਪਿਛੇ ਜਿਹੇ ਇਕ ਅਕਾਲੀ ਲੀਡਰ ਦੇ ਕਾਕੇ ਦੇ ਵਿਆਹ ਦੀ ਰੀਸੈਪਸ਼ਨ ਤੇ ਅਸੀਂ ਗਏ। ਬੜਾ ਦੁਖ ਹੋਇਆ ਕਿ ਉਥੇ ਸਟੇਜ ਤੇ ਕੁੜੀ ਨੱਚ ਰਹੀ ਸੀ ਤੇ ਉਸ ਨਾਲ ਆਈ ਹੋਈ ਗਾਣ ਵਜਾਣ ਵਾਲੀ ਪਾਰਟੀ ਦੇ ਗੀਤਕਾਰ ਬੜੇ ਅਸ਼ਲੀਲ ਗਾਣੇ ਗਾ ਰਹੇ ਸਨ ਅਤੇ ਚੁਟਕਲੇ ਸੁਣਾ ਰਹੇ ਸਨ। ਗੁਰਦੁਆਰਿਆਂ ਦੇ ਪ੍ਰਧਾਨ, ਅਕਾਲੀ ਜਥਿਆਂ ਦੇ ਚੌਧਰੀ ਅਤੇ ਕਹਿੰਦੇ ਕਹਾਉਂਦੇ ਸ਼ਰੀਫ ਤੇ ਸਿਖ ਆਗੂ 'ਲਾਲ ਪਰੀ' ਦੇਖ ਕੇ ਆਪਣੇ ਤੇ ਕਾਬੂ ਨਹੀਂ ਰਖ ਸਕਦੇ। ਬਹਿਕ ਜਾਂਦੇ ਹਨ।

ਪਿਛੇ ਜਿਹੇ ਮੇਰੀ ਮੁਲਾਕਾਤ ਸ: ਚਤਰ ਸਿੰਘ ਐਡਵੋਕੇਟ ਨਾਲ ਹੋਈ। ਮੈਂ ਉਨ੍ਹਾਂ ਦੇ ਵਿਚਾਰ ਸੁਣ ਕੇ ਗਦ ਗਦ ਹੋ ਗਿਆ। ਉਕਤ ਸਾਰੀਆਂ ਭੈੜੀਆਂ ਰਸਮਾਂ ਦੇ ਉਹ ਸਖਤ ਵਿਰੁਧ ਹਨ। ਉਨ੍ਹਾਂ ਦੀ ਤਜਵੀਜ਼ ਸੀ ਕਿ ਇਕ ਅਜਿਹਾ ਵਾਤਾਵਰਨ ਕਾਇਮ ਕੀਤਾ ਜਾਏ ਕਿ ਜਿਥੇ ਕਿ ਜ਼ੁੰਮੇਵਾਰ ਸਿਖ ਲੀਡਰ, ਗੁਰਦੁਆਰੇ ਦੇ ਚੌਧਰੀ ਦੇ ਘਰ ਬੇਨਿਯਮੀ ਹੋਵੇ, ਉਥੇ ਪ੍ਰੋਟੈਸਟ ਕੀਤਾ ਜਾਏ, ਵਿਖਾਵਾ ਕੀਤਾ ਜਾਵੇ ਅਤੇ ਐਸਾ ਮਹੌਲ ਪੈਦਾ ਕਰੀਏ ਕਿ ਸਿਖ ਘਰਾਂ ਵਿਚੋਂ ਇਹ ਕੁਰੀਤੀਆਂ ਦੂਰ ਹੋਣ। ਬੀਬੀਆਂ ਇਸ ਕੰਮ ਵਿਚ ਵਿਸ਼ੇਸ਼ ਸਹਾਇਤਾ ਕਰ ਸਕਦੀਆਂ ਹਨ।

ਗੁਰਦੁਆਰਿਆਂ ਦੀਆਂ ਸਟੇਜਾਂ ਰਾਹੀਂ ਨਸ਼ਿਆਂ ਵਿਰੁਧ ਪ੍ਰਚਾਰ, ਭੰਗੜੇ ਅਤੇ ਜੈ ਮਾਲਾ ਵਿਰੁਧ ਸੰਗਤਾਂ ਨੂੰ ਜਾਗਰਤ ਕੀਤਾ ਜਾ ਸਕਦਾ ਹੈ ਪਰ ਮੁਸੀਬਤ ਤਾਂ ਇਹ ਹੈ ਕਿ ਗੁਰੂ ਘਰ ਦੀਆਂ ਸਟੇਜਾਂ ਤੇ ਕਾਬਜ਼ ਲੋਕ ਇਨ੍ਹਾਂ ਕਮਜ਼ੋਰੀਆਂ ਦੇ ਸ਼ਿਕਾਰ ਹਨ, ਇਸ ਕਰਕੇ ਗੁਰਦੁਆਰਿਆਂ ਵਿਚੋਂ ਕੌਮੀ ਸੁਧਾਰ ਦੀਆਂ ਗੱਲਾਂ ਨਾ ਹੋ ਕੇ, ਇਕ ਦੂਜੇ ਦੀ ਚਾਪਲੂਸੀ ਕੀਤੀ ਜਾਂਦੀ ਹੈ ਜਾਂ ਗੁਰ ਘਰ ਨੂੰ ਰਾਜਸੀ ਤਾਕਤ ਪ੍ਰਾਪਤ ਕਰਨ ਲਈ ਵਰਤਿਆ ਜਾਂਦਾ ਹੈ। ਸਿਖੀ ਜੀਵਨ ਪੈਦਾ ਕਰਨ ਦੀ ਟਕਸਾਲ ਵਜੋਂ ਨਹੀਂ। ਅਸੀਂ ਸ: ਚਤਰ ਸਿੰਘ ਦੀ ਤਜਵੀਜ਼ ਦੀ ਭਰਪੂਰ ਹਿਮਾਇਤ ਕਰਦੇ ਹਾਂ। ਕੀ ਕੁਝ ਦਰਦ-ਮੰਦ, ਫਿਕਰਮੰਦ, ਸਿਖੀ ਦਾ ਭਲਾ ਸੋਚਣ ਵਾਲੇ ਵਿਅਕਤੀ ਨਿਤਰਣਗੇ। ਤਾਂ ਜੋ ਐਸੇ ਸ਼ੁਭਚਿੰਤਕਾਂ ਦਾ ਇਕ ਟੋਲਾ ਬਣਾ ਕੇ ਸੁਧਾਰ ਲਹਿਰ ਨੂੰ ਚਲਾਇਆ ਜਾ ਸਕੇ।

—ਬਿਅੰਤ ਸਿੰਘ ਸਰਹੱਦੀ

੩੦ ਸਤੰਬਰ ਦੇ ਸਪਤਾਹਕ 'ਸਿਮਰਨ'
ਵਿਚੋਂ ਧੰਨਵਾਦ ਸਹਿਤ

ਇਤਿਹਾਸ ਦੇ ਪੰਨੇ
੨ ਅਕਤੂਬਰ ਨੂੰ ਜਨਮ ਦਿਵਸ ਤੇ

# ਮਹਾਤਮਾ ਗਾਂਧੀ



੨ ਅਕਤੂਬਰ ੧੮੬੯ ਨੂੰ ਪੱਛਮੀ ਭਾਰਤ ਦੇ ਪੋਰਬੰਦਰ ਨਾਮ ਦੇ ਸ਼ਹਿਰ ਵਿਚ ਇਕ ਬਾਲਕ ਜੰਮਿਆ। ਉਦੋਂ ਇਹ ਕਿਸੇ ਦੇ ਵਹਿਮ ਗੁਮਾਨ ਵਿਚ ਵੀ ਨਹੀਂ ਸੀ ਕਿ ਇਹ ਵੱਡਾ ਹੋ ਕੇ ਯੁਗ ਪੁਰਸ਼ ਮਹਾਤਮਾ ਵਜੋਂ ਪ੍ਰਸਿੱਧ ਹੋਵੇਗਾ ਅਤੇ ਇਸ ਦੀ ਵਿਚਾਰਧਾਰਾ ਦੀ ਛਾਪ ਸਾਰੀ ਦੁਨੀਆ ਦੇ ਇਤਿਹਾਸ ਉਤੇ ਲਗੇਗੀ।

ਬਾਲਕ ਮੋਹਨ ਦਾਸ ਦੇ ਪਿਤਾ ਸਨ ਕਰਮਚੰਦ ਗਾਂਧੀ। ਇਹ ਪੋਰਬੰਦਰ ਰਿਆਸਤ ਦੇ ਦੀਵਾਨ ਸਨ ਅਤੇ ਬਾਅਦ ਵਿਚ ਰਾਜਕੋਟ ਅਤੇ ਵਾਂਕਾਨੇਰ ਰਿਆਸਤਾਂ ਦੇ ਵੀ ਵਜ਼ੀਰ ਰਹੇ। ਮਾਤ ਪਿਤਾ ਕੱਟੜ ਹਿੰਦੂ ਸਨ। ਅਜੇ ਮੋਹਨਦਾਸ ਤੇਰਾਂ ਵਰ੍ਹਿਆਂ ਦੀ ਉਮਰ ਵਿਚ ਸਕੂਲ ਦਾ ਵਿਦਿਆਰਥੀ ਹੀ ਸੀ ਕਿ ਉਹਦਾ ਵਿਆਹ ਪੋਰਬੰਦਰ ਦੇ ਹੀ ਇਕ ਵਿਉਪਾਰੀ ਦੀ ਪੁਤਰੀ ਕਸਤੂਰਬਾਈ (ਕਸਤੂਰਬਾ) ਨਾਲ ਕਰ ਦਿਤਾ ਗਿਆ। ਇਸ ਜੋੜੀ ਨੇ ੬੨ ਸਾਲ ਤਕ ਵਿਵਾਹਤ ਜੀਵਨ ਭੋਗਿਆ।

ਅਠਾਰਾਂ ਵਰ੍ਹਿਆਂ ਦੀ ਉਮਰ ਵਿਚ ਮੋਹਨ ਦਾਸ ਜੀ ਇਕ ਪੁਤਰ ਦੇ ਪਿਤਾ ਬਣ ਗਏ ਅਤੇ ਅਗਲੇ ਸਾਲ ਇੰਗਲੈਂਡ ਚਲੇ ਗਏ। ਉਥੇ ਤਿੰਨ ਸਾਲ (੧੮੮੮ ਤੋਂ ੧੮੯੧) ਰਹਿ ਕੇ ਉਹਨਾਂ ਬੈਰਿਸਟਰੀ ਪਾਸ ਕੀਤੀ। ਭਾਰਤ ਪਹੁੰਚ ਕੇ ਉਹਨਾਂ ਨੇ ਰਾਜਕੋਟ ਅਤੇ ਬੰਬਈ ਵਿਚ ਵਕਾਲਤ ਦਾ ਧੰਦਾ ਸ਼ੁਰੂ ਕੀਤਾ ਪਰ ਹੋਣੀ ਨੇ ਮੋਹਨ ਦਾਸ ਨੂੰ ਮਹਾਤਮਾ ਗਾਂਧੀ ਦੇ ਰੂਪ ਵਿਚ ਇਕ ਮਹਾਨ ਨੇਤਾ ਸਥਾਪਤ ਕਰਨਾ ਸੀ ਇਸ ਵਾਸਤੇ ਵਕਾਲਤ ਨਾ ਚਲੀ।

੧੮੯੨ ਵਿਚ ਦੱਖਣੀ ਅਫਰੀਕਾ ਵਿਚ ਕਾਰੋਬਾਰ ਕਰ ਰਹੇ ਇਕ ਮੁਸਲਮਾਨ ਵਿਉਪਾਰੀ ਨੇ ਇਹ ਪੇਸ਼ਕਸ਼ ਕੀਤੀ ਕਿ ਅਫਰੀਕਾ ਵਿਚ ਉਸਦੀ ਫ਼ਰਮ ਦੇ ਮੁਕਦਮੇ ਗਾਂਧੀ ਦੇਖਿਆ ਕਰੇ ਤਾਂ ਮੋਹਨ ਦਾਸ ਕਰਮ ਚੰਦ ਗਾਂਧੀ ਨੇ ਇਹ ਗੱਲ ਮੰਨ ਲਈ।

੧੮੯੩ ਵਿਚ ਗਾਂਧੀ ਦੱਖਣੀ ਅਫਰੀਕਾ ਪੁਜ ਗਏ। ਇਥੇ ਕੰਮ ਕਰਦਿਆਂ ਉਹਨਾਂ ਨੂੰ ਇਸ ਗੱਲ ਦਾ ਅਨੁਭਵ ਹੋਇਆ ਕਿ ਇਥੇ ਤਾਂ ਭਾਰਤੀਆਂ ਨਾਲ ਬਹੁਤ ਅਪਮਾਨਜਨਕ ਸਲੂਕ ਹੁੰਦਾ ਹੈ। ਇਸ ਸਮੇਂ ਇਕ ਮਸ਼ਹੂਰ ਘਟਨਾ ਵਾਪਰੀ ਜਿਸ ਨੇ ਨੌਜਵਾਨ ਗਾਂਧੀ ਦਾ ਜੀਵਨ ਹੀ ਪਲਟ ਕੇ ਰੱਖ ਦਿਤਾ ਅਤੇ ਉਹ ਗੁਲਾਮੀ ਵਿਰੁਧ ਰੋਹ ਦੇ ਪ੍ਰਤੀਕ ਬਣ ਗਏ।

ਇਕ ਵਾਰ ਉਹ ਡਰਬਨ ਤੋਂ ਪ੍ਰਿਟੋਰੀਆ ਤਕ ਰੇਲ ਰਾਹੀਂ ਪਹਿਲੇ ਦਰਜੇ ਦੇ ਡੱਬੇ ਵਿਚ ਸਫ਼ਰ ਕਰ ਰਹੇ ਸਨ। ਰਾਹ ਵਿਚ ਮੈਰਿਤਸਬਰਗ ਨਾਮੀ ਸਟੇਸ਼ਨ ਤੋਂ ਇਕ ਗੋਰਾ ਉਹਨਾਂ ਦੇ ਡੱਬੇ ਵਿਚ ਚੜ੍ਹਿਆ ਅਤੇ ਉਥੇ ਗਾਂਧੀ ਜੀ ਨੂੰ ਵੇਖ ਕੇ ਕ੍ਰੋਧਿਤ ਹੋ ਗਿਆ। ਗਾਂਧੀ ਜੀ ਨੇ ਬਥੇਰਾ ਕਿਹਾ ਕਿ ਉਹਨਾਂ ਕੋਲ ਫਸਟ ਕਲਾਸ ਦੀ ਬਾਕਾਇਦਾ ਟਿਕਟ ਹੈ ਉਹ ਪੜ੍ਹੇ ਲਿਖੇ ਹਨ ਅਤੇ ਬੈਰਿਸਟਰ ਹਨ ਪਰ ਪੁਲੀਸ ਦੀ ਮਦਦ ਨਾਲ ਉਹਨਾਂ ਦਾ ਸਮਾਨ ਪਲੇਟ ਫਾਰਮ ਤੇ ਸੁਟਿਆ ਗਿਆ ਅਤੇ ਉਹਨਾਂ ਨੂੰ ਧੱਕੇ ਮਾਰ ਕੇ ਗੱਡੀਓਂ ਲਾਹ ਦਿਤਾ। ਇਸ ਘਟਨਾ ਨੇ ਗਾਂਧੀ ਜੀ ਦੀ ਜੀਵਨ ਧਾਰਾ ਨੂੰ ਹੀ ਬਦਲ ਕੇ

ਰੱਖ ਦਿਤਾ। ਇਸ ਘਟਨਾ ਬਾਰੇ ਉਹਨਾਂ ਆਪ ਇਹ ਲਿਖਿਆ ਹੈ :

"ਮੇਰਿਤਸਬਰਗ ਵਿਚ ਇਕ ਪੁਲਿਸ ਕਾਂਸਟੇਬਲ ਨੇ ਮੈਨੂੰ ਧੱਕਾ ਦੇ ਕੇ ਟਰੇਨ ਤੋਂ ਬਾਹਰ ਸੁਟ ਦਿਤਾ। ਟਰੇਨ ਚਲੀ ਗਈ। ਮੈਂ ਵਿਸ਼ਰਾਮ ਘਰ ਵਿਚ ਜਾ ਕੇ ਬੈਠ ਗਿਆ। ਮੈਂ ਠੰਡ ਨਾਲ ਕੰਬ ਰਿਹਾ ਸਾਂ। ਮੈਨੂੰ ਨਹੀਂ ਸੀ ਪਤਾ ਕਿ ਮੇਰਾ ਸਾਮਾਨ ਕਿਥੇ ਹੈ ਅਤੇ ਨਾ ਮੈਂ ਕਿਸੇ ਤੋਂ ਕੁਝ ਪੁਛਣ ਦੀ ਹਿੰਮਤ ਕਰ ਸਕਦਾ ਸਾਂ ਕਿ ਕਿਤੇ ਫੇਰ ਬੇਇਜ਼ਤੀ ਨਾ ਹੋ ਜਾਵੇ। ਨੀਂਦ ਦਾ ਸਵਾਲ ਹੀ ਪੈਦਾ ਨਹੀਂ ਸੀ ਹੁੰਦਾ। ਮੇਰੇ ਮਨ ਵਿਚ ਖੋਹ ਪੈਣ ਲਗੀ। ਕਾਫੀ ਰਾਤ ਗਈ ਮੈਂ ਇਸ ਸਿੱਟੇ ਤੇ ਪੁੱਜਿਆ ਕਿ ਭਾਰਤ ਵਾਪਸ ਦੌੜ ਜਾਣਾ ਕਾਇਰਤਾ ਹੋਵੇਗੀ। ਮੈਂ ਜੋ ਜ਼ਿੰਮੇਵਾਰੀ ਆਪਣੇ ਉਤੇ ਲਈ ਹੈ ਉਸਨੂੰ ਪੂਰਾ ਕਰਨਾ ਚਾਹੀਦਾ ਹੈ।"

ਇਸ ਘਟਨਾ ਬਾਦ ਮੋਹਨ ਦਾਸ ਕਰਮ ਚੰਦ ਗਾਂਧੀ ਇਕ ਬਦਲਿਆ ਹੋਇਆ ਇਨਸਾਨ ਸੀ। ਗਾਂਧੀ ਜੀ ਨੇ ਉਥੇ ਹੀ ਸੰਕਲਪ ਲਿਆ ਕਿ ਦੱਖਣੀ ਅਫਰੀਕਾ ਵਿਚ ਭਾਰਤੀਆਂ ਨੂੰ ਅਪਮਾਨ ਭਰੀ ਜ਼ਿੰਦਗੀ ਤੋਂ ਛੁਟਕਾਰਾ ਦੁਆਉਣ ਵਾਸਤੇ ਜਤਨ ਕਰਨਗੇ। ਅਗਲੇ ਵੀਹ ਸਾਲ ੧੮੯੩ ਤੋਂ ੧੯੧੪ ਤਕ ਗਾਂਧੀ ਜੀ ਦੱਖਣੀ ਅਫਰੀਕਾ ਵਿਚ ਰਹੇ ਅਤੇ ਇਸ ਸਮੇਂ ਦੌਰਾਨ ਉਹਨਾਂ ਦੀ ਅਗਵਾਈ ਵਿਚ ਭਾਰਤੀਆਂ ਉਤੇ ਲਗੀਆਂ ਸਾਰੀਆਂ ਗੈਰ-ਮਨੁੱਖੀ ਪਾਬੰਦੀਆਂ ਹਟਾਉਣ ਵਾਸਤੇ ਅੰਦੋਲਨ ਚਲੇ। ਗਾਂਧੀ ਜੀ ਨੇ ਆਪਣੀ ਵਕਾਲਤ ਛੱਡ ਦਿਤੀ, ਬ੍ਰਹਮ ਚਰਜ ਵਰਤ ਧਾਰਨ ਕਰ ਲਿਆ। ਅਪਣੇ ਪਰਿਵਾਰ ਅਤੇ ਦੋਸਤਾਂ ਨਾਲ ਮਿਲਕੇ ਇਕ ਟਾਲਸਟਾਇ ਆਸ਼ਰਮ ਸਥਾਪਤ ਕੀਤਾ ਅਤੇ ਉਥੇ ਹੀ ਰਹਿਣ ਲਗੇ। ਉਹਨਾਂ ਪੁਸਤਕਾਂ ਦਾ ਵੀ ਡੂੰਘਾ ਅਧਿਅਨ ਕੀਤਾ। ਸ਼੍ਰੀਮਦ ਭਾਗਵਦ, ਟਾਲਸਟਾਇ ਅਤੇ ਰਸਕਿਨ ਦੀਆਂ ਪੁਸਤਕਾਂ ਤੋਂ ਉਹ ਬਹੁਤ ਪ੍ਰਭਾਵਤ ਸਨ। ਇਹਨਾਂ ਗ੍ਰੰਥਾਂ ਦੇ ਪੜ੍ਹਣ ਅਤੇ ਸਮਝਣ ਬਾਦ ਉਹਨਾਂ ਨੂੰ ਇਹ ਵਿਸ਼ਵਾਸ ਹੋ ਗਿਆ ਕਿ ਪ੍ਰਮਾਰਥ ਦਾ ਜੀਵਨ ਹੀ ਸੱਚਾ ਜੀਵਨ ਹੈ। ਉਹਨਾਂ ਇਹ ਸੋਚ ਵੀ ਪੱਕੀ ਕੀਤੀ ਕਿ ਮਨੁੱਖ ਨੂੰ ਮੇਹਨਤ ਕਰਕੇ ਆਪਣੀ ਰੋਟੀ ਕਮਾਉਣੀ ਚਾਹੀਦੀ ਹੈ ਅਤੇ ਮਸ਼ੀਨਾਂ ਉਤੇ ਘਟੋ ਘੱਟ ਟੇਕ ਰਖਣੀ ਚਾਹੀਦੀ ਹੈ। ਉਹਨਾਂ ਨੇ ਸੰਨ ੧੮੯੪ ਵਿਚ ਨੇਟਾਲ ਇੰਡੀਅਨ ਕਾਂਗਰਸ ਦੀ ਸਥਾਪਨਾ ਕੀਤੀ। ਦੱਖਣੀ ਅਫਰੀਕਾ ਵਿਚ ਲੰਮੇ ਸੰਘਰਸ਼ ਸਮੇਂ ਉਹ ਅਤੇ ਉਹਨਾਂ ਦੀ ਪਤਨੀ ਕਈ ਵਾਰ ਜੇਹਲ ਗਏ। ਇਕ ਵਾਰ ਕੁਝ ਗੋਰਿਆਂ ਨੇ ਉਹਨਾਂ ਤੇ ਹਮਲਾ ਕੀਤਾ। ਇਕ ਹੋਰ ਮੌਕੇ ਤੇ ਕੁਝ ਪਠਾਣਾਂ ਨੇ ਵੀ ਗਾਂਧੀ ਜੀ ਤੇ ਹਮਲਾ ਕੀਤਾ। ਇਸ ਦਾ ਕਾਰਣ ਸੀ ਕਿ ਉਹਨਾਂ ਨੇ ਦੱਖਣੀ ਅਫਰੀਕੀ ਨੇਤਾ ਜਨਰਲ ਸਮਟਸ ਨਾਲ ਇਕ ਸਮਝੌਤੇ ਦਾ ਸਮਰਥਨ ਕੀਤਾ ਸੀ ਅਤੇ ਬਾਅਦ ਵਿਚ ਜਨਰਲ ਸਮਟਸ ਆਪਣੇ ਵਚਨ ਤੋਂ ਫਿਰ ਗਿਆ ਸੀ।

ਸੰਨ ੧੮੯੯-੧੯੦੨ ਦੇ ਦੱਖਣੀ ਅਫਰੀਕੀ ਯੁਧ ਅਤੇ ੧੯੦੬ ਦੇ ਜ਼ੁਲੂ ਵਿਦਰੋਹ ਸਮੇਂ ਜ਼ਖਮੀ ਅੰਗਰੇਜ਼ ਫੌਜੀਆਂ ਦੀ ਸਹਾਇਤਾ ਵਾਸਤੇ ਭਾਰਤੀਆਂ ਦੀ ਇਕ ਐਂਬੂਲੈਂਸ ਕੋਰ (ਡਾਕਟਰੀ ਟੀਮ) ਦਾ ਗਠਨ ਵੀ ਕੀਤਾ। ਗਾਂਧੀ ਜੀ ਸੰਕਟ ਦੀ ਘੜੀ ਵਿਚ ਅੰਗਰੇਜ਼ ਸਾਮਰਾਜ ਦੀ ਮਦਦ ਕਰਨਾ ਭਾਰਤੀਆਂ ਦਾ ਫਰਜ਼ ਸਮਝਦੇ ਸਨ ਪਰ ਅੰਗਰੇਜ਼ ਸਾਮਰਾਜਵਾਦੀ ਇਸ ਗੱਲ ਤੋਂ ਪ੍ਰਭਾਵਤ ਨਹੀਂ ਸਨ ਹੋਏ। ਸਗੋਂ ਪਹਿਲਾਂ ਹੀ ਦਬਾਕਾਰੀ ਕਾਨੂੰਨਾਂ ਉਤੇ ਇਕ ਨਵਾਂ ਕਾਨੂੰਨ ਠੋਸ ਦਿਤਾ ਕਿ ਭਾਰਤੀ ਮੂਲ ਦੇ ਹਰ ਵਿਅਕਤੀ ਨੂੰ ਆਪਣਾ ਅਤੇ ਆਪਣੇ ਪਰਿਵਾਰ ਦਾ ਨਾਮ ਰਜਿਸਟਰ ਕਰਵਾਉਣਾ ਪਵੇਗਾ ਅਤੇ ਆਪਣੇ ਕੋਲ ਹਰ ਸਮੇਂ ਆਪਣਾ ਨਿਜੀ ਪਛਾਣ-ਪੱਤਰ ਰਖਣਾ ਹੋਵੇਗਾ।

## ਸਿਵਲ-ਨਾਫੁਰਮਾਨੀ ਦਾ ਆਰੰਭ

ਉਪਰੋਕਤ ਕਾਲੇ ਕਾਨੂੰਨ ਦੇ ਜਵਾਬ ਵਿਚ ਗਾਂਧੀ ਜੀ ਨੇ ਮਸ਼ਹੂਰ ਅਹਿੰਸਕ ਹਥਿਆਰ ਸਿਵਲ-ਨਾਫੁਰਮਾਨੀ ਦਾ ਸ੍ਰੀ ਗਣੇਸ਼ ਕੀਤਾ। ਦੱਖਣੀ ਅਫਰੀਕੀ ਭਾਰਤੀਆਂ ਨੇ ਗਾਂਧੀ ਜੀ ਦੀ ਅਗਵਾਈ ਵਿਚ ਇਹ ਅੰਦੋਲਨ ਕੀਤਾ ਅਤੇ ਆਪਣਾ ਨਾਮ ਰਜਿਸਟਰ ਕਰਾਉਣ ਤੋਂ ਇਨਕਾਰ ਕੀਤਾ। ਉਹਨਾਂ ਪ੍ਰਮਾਣ ਪੱਤਰਾਂ ਨੂੰ ਸਾੜਿਆ। ਇਹਨਾਂ ਤੋਂ ਬਗੈਰ ਕਈ ਵਾਰ ਟ੍ਰਾਂਸਵਾਲ ਸਰਹੱਦ ਨੂੰ ਪਾਰ ਕੀਤਾ। ਕੁਟਾਂ ਖਾਧੀਆਂ ਅਤੇ ਗ੍ਰਿਫਤਾਰੀਆਂ ਦਿਤੀਆਂ। ਇਸ ਜ਼ਬਰਦਸਤ ਅੰਦੋਲਨ ਦੇ ਫਲਸਰੂਪ ੧੯੧੪ ਨੂੰ ਦੱਖਣੀ ਅਫਰੀਕੀ ਸਰਕਾਰ ਨੂੰ ਜ਼ਿਆਦਾਤਰ ਕਾਲੇ ਕਾਨੂੰਨ ਰੱਦ ਕਰਨੇ ਪਏ। ਗਾਂਧੀ ਜੀ ਦੇ ਅਹਿੰਸਕ ਸੱਤਿਆਗ੍ਰਹਿ ਦੀ ਇਹ ਪਹਿਲੀ ਜਿੱਤ ਸੀ। ਇਸ ਨਾਲ ਉਹਨਾਂ ਦਾ ਨਾਮ ਸੰਸਾਰ ਪ੍ਰਸਿੱਧ ਹੋ ਗਿਆ। ਅੰਗਰੇਜ਼ੀ ਅਖਬਾਰਾਂ ਨੇ ਉਹਨਾਂ ਬਾਰੇ ਬਹੁਤ ਕੁਝ ਛਾਪਿਆ।

## ਭਾਰਤ ਵਾਪਸ

ਦੱਖਣੀ ਅਫਰੀਕਾ ਅੰਦੋਲਨ ਕਰਕੇ ਜਦੋਂ ਗਾਂਧੀ ਜੀ

ਬਹੁਤ ਮਸ਼ਹੂਰ ਹੋ ਚੁਕੇ ਸਨ ਤਾਂ ਉਹ ਸੰਨ ੧੯੧੪ ਵਿਚ ਹੀ ਵਾਪਸ ਭਾਰਤ ਪਰਤ ਆਏ। ਭਾਰਤ ਵਿਚ ਉਹਨਾਂ ਦਾ ਜ਼ਬਰਦਸਤ ਸਵਾਗਤ ਹੋਇਆ ਅਤੇ ਹੁਣ ਮੋਹਨ ਦਾਸ ਕਰਮ ਚੰਦ ਗਾਂਧੀ ਵਕੀਲ ਤੋਂ ਮਹਾਤਮਾ 'ਬਣ' ਗਏ। ਲੋਕਾਂ ਨੇ ਮਹਾਤਮਾ ਉਪਨਾਮ ਨਾਲ ਉਹਨਾਂ ਨੂੰ ਬੁਲਾਉਣਾ ਸ਼ੁਰੂ ਕਰ ਦਿਤਾ। ਅਗਲੇ ਚਾਰ ਸਾਲ ਉਹਨਾਂ ਭਾਰਤੀ ਸਥਿਤੀ ਦਾ ਜਾਇਜ਼ਾ ਲੈਣ ਤੇ ਲਾਇਆ। ਇਸ ਸਮੇਂ ਉਹਨਾਂ ਆਪਣੇ ਆਪ ਅਤੇ ਲੋਕਾਂ ਨੂੰ ਆਉਣ ਵਾਲੇ ਸਤਿਆਗ੍ਰਹਿ ਵਾਸਤੇ ਤਿਆਰ ਕੀਤਾ। ਭਾਰਤ ਵਿਚੋਂ ਰਾਜਸੀ ਅਤੇ ਸਮਾਜਕ ਬੁਰਾਈਆਂ ਦੂਰ ਕਰਨ ਵਾਸਤੇ ਉਹ ਯਤਨਸ਼ੀਲ ਹੋ ਗਏ।

ਸੰਨ ੧੯੧੭ ਨੂੰ ਗਾਂਧੀ ਜੀ ਉਤਰੀ ਬਿਹਾਰ ਦੇ ਚੰਪਾਰਨ ਜ਼ਿਲੇ ਵਿਚ ਗਏ। ਉਥੇ ਉਹਨਾਂ ਨੇ ਅਵਗਿਆ ਅੰਦੋਲਨ ਰਾਹੀਂ ਪੀੜਤ ਕਿਸਾਨਾਂ ਦੇ ਮਨਾਂ ਵਿਚ ਨਵਾਂ ਸਾਹਸ ਅਤੇ ਵਿਸ਼ਵਾਸ ਭਰ ਦਿਤਾ ਅਤੇ ਗੋਰਿਆਂ ਦੇ ਹਥੋਂ ਹੋ ਰਹੇ ਸ਼ੋਸ਼ਨ ਨੂੰ ਸਮਾਪਤ ਕੀਤਾ।

ਇਸ ਤੋਂ ਛੇਤੀ ਬਾਅਦ ਅਹਿਮਦਾਬਾਦ ਦੇ ਮਿੱਲ ਮਜ਼ਦੂਰਾਂ ਦੀ ਅਗਵਾਈ ਕਰਦਿਆਂ ਅੰਦੋਲਨ ਆਰੰਭਿਆ। ਇਹਨਾਂ ਮਜ਼ਦੂਰਾਂ ਨੂੰ ਬਹੁਤ ਘੱਟ ਤਨਖਾਹ ਮਿਲਦੀ ਸੀ। ਗਾਂਧੀ ਜੀ ਨੇ ਉਹਨਾਂ ਦੀ ਹੜਤਾਲ ਸੰਗਠਤ ਕੀਤੀ। ਇਹ ਹੜਤਾਲ ਇੱਕੀ ਦਿਨ ਚਲੀ ਅਤੇ ਅੰਤ ਨੂੰ ਮਾਲਕ ਤੇ ਮਜ਼ਦੂਰਾਂ ਨੂੰ ਪੰਚ ਨਿਰਣੇ ਦਾ ਸਿਧਾਂਤ ਮੰਨਣਾ ਪਿਆ।

ਮਾਰਚ ੧੯੧੯ ਵਿਚ ਕੇਂਦਰੀ ਵਿਧਾਨ ਸਭਾ ਨੇ ਰੋਲਟ ਐਕਟ ਪਾਸ ਕਰ ਦਿਤਾ। ਇਹ ਬਿੱਲ ਸਾਰੇ ਭਾਰਤੀ ਮੈਂਬਰਾਂ ਦੀ ਵਿਰੋਧਤਾ ਦੇ ਬਾਵਜੂਦ ਪਾਸ ਕਰ ਦਿਤਾ ਗਿਆ ਸੀ। ਇਸ ਬਿੱਲ ਵਿਰੁਧ ਦੇਸ਼ ਵਿਆਪੀ ਰੋਸ ਜਾਗ੍ਰਤ ਪਿਆ। ਉਹਨਾਂ ਨੇ ਭਾਰਤ ਵਾਸੀਆਂ ਦੇ ਨਾਮ ਇਕ ਅਹਿਮ ਅਪੀਲ ਜਾਰੀ ਕੀਤੀ ਕਿ ਉਹ ਸਭ ਸਰਕਾਰੀ ਨੌਕਰੀਆਂ ਤੋਂ ਅਸਤੀਫੇ ਦੇ ਦੇਣ, ਬਰਤਾਨਵੀ ਸਕੂਲਾਂ, ਅਦਾਲਤਾਂ ਅਤੇ ਕਾਲਜਾਂ ਦਾ ਬਾਈਕਾਟ ਕਰ ਦੇਣ। ਸਰਕਾਰ ਨਾਲ ਪੂਰਨ ਨਾਮਿਲਵਰਤਨ ਕਰਕੇ ਉਸਨੂੰ ਪੂਰੀ ਤਰ੍ਹਾਂ ਅਪੰਗ ਬਣਾ ਦੇਣ।

ਨਾਮਿਲਵਰਤਨ ਦੀ ਇਸ ਅਪੀਲ ਦਾ ਜ਼ਬਰਦਸਤ ਅਸਰ ਹੋਇਆ। ਬੰਬਈ ਅਤੇ ਦੇਸ਼ ਦੇ ਪ੍ਰਮੁਖ ਸ਼ਹਿਰਾਂ ਵਿਚ ੩੦ ਮਾਰਚ ੧੯੧੯ ਨੂੰ ਜ਼ਬਰਦਸਤ ਹੜਤਾਲ ਹੋਈ। ੬ ਅਪਰੈਲ ਨੂੰ ਮੁੜ ਪਿੰਡਾਂ ਵਿਚ ਹੜਤਾਲ ਹੋਈ। ਹੜਤਾਲ ਵਾਲੇ ਦਿਨ ਸਾਰੇ ਸ਼ਹਿਰਾਂ ਦਾ ਜੀਵਨ ਬੁਰੀ ਤਰ੍ਹਾਂ ਠੱਪ ਹੋ ਗਿਆ। ਵਪਾਰ ਬੰਦ ਹੋ ਗਿਆ ਅਤੇ ਅੰਗਰੇਜ਼ ਅਫਸਰ ਬੇਬਸ ਵੇਖਦੇ ਰਹਿ ਗਏ। ਇਸ ਹੜਤਾਲ ਨੇ ਅਸਹਿਯੋਗ ਦੀ ਸ਼ਕਤੀ ਪੂਰੀ ਤਰ੍ਹਾਂ ਪ੍ਰਗਟ ਕਰ ਦਿਤੀ। ੧੯੧੯ ਦੀ ਵਸਾਖੀ ਨੂੰ ਹੀ ਜਲਿਆਂਵਾਲਾ ਬਾਗ ਅੰਮ੍ਰਿਤਸਰ ਵਿਚ ਮਸ਼ਹੂਰ ਸਾਕਾ ਹੋਇਆ ਜਿਥੇ ਅੰਗਰੇਜ਼ੀ ਸਰਕਾਰ ਨੇ ਜਲਸਾ ਕਰ ਰਹੇ ਸੈਂਕੜੇ ਲੋਕਾਂ ਨੂੰ ਗੋਲੀਆਂ ਨਾਲ ਭੁੰਨ ਸੁੱਟਿਆ। ਗਾਂਧੀ ਜੀ ਨੇ ਦੁੱਖੀ ਹੋ ਕੇ ਅੰਗਰੇਜ਼ ਹਕੂਮਤ ਨੂੰ ਸ਼ੈਤਾਨ ਦੀ ਸੰਗਿਆ ਦਿਤੀ।

ਸੰਨ ੧੯੨੦ ਵਿਚ ਗਾਂਧੀ ਜੀ ਕਾਂਗਰਸ ਦੇ ਨੇਤਾ ਬਣ ਗਏ ਅਤੇ ਉਹਨਾਂ ਦੇ ਨਿਰਦੇਸ਼ ਅਤੇ ਪ੍ਰੇਰਣਾ ਨਾਲ ਹਜ਼ਾਰਾਂ ਲੋਕਾਂ ਨੇ ਬ੍ਰਿਟਿਸ਼ ਸਰਕਾਰ ਨਾਲ ਪੂਰਨ ਬਾਈਕਾਟ ਕਰ ਦਿਤਾ। ਹਜ਼ਾਰਾਂ ਨਾਮਿਲਵਰਤਨੀ ਸਤਿਆਗ੍ਰਹੀਆਂ ਨੂੰ ਜੇਹਲਾਂ ਵਿਚ ਡੱਕ ਦਿਤਾ ਗਿਆ। ਲੱਖਾਂ ਲੋਕਾਂ ਤੇ ਅਤਿਆਚਾਰ ਹੋਇਆ। ਇਸ ਦਮਨ ਦੇ ਕਾਰਨ ਕਈ ਥਾਵਾਂ ਤੇ ਲੋਕ ਸ਼ਾਂਤਮਈ ਨਾ ਰਹਿ ਸਕੇ ਅਤੇ ਕਈ ਥਾਈਂ ਹਿੰਸਾ ਭੜਕ ਉਠੀ। ਗਾਂਧੀ ਜੀ ਨੂੰ ਇਹ ਗਲ ਚੰਗੀ ਨਾ ਲਗੀ ਕਿ ਸ਼ਾਂਤਮਈ ਸਤਿਆਗ੍ਰਹਿ ਵਿਚ ਹਿੰਸਾ ਜਾਂ ਮਾਰਕੁਟ ਆਵੇ। ਗਾਂਧੀਜੀ ਨੇ ਇਹ ਗਲ ਸਵੀਕਾਰ ਕੀਤੀ ਕਿ ਲੋਕਾਂ ਨੂੰ ਅਹਿੰਸਾ ਦੇ ਸੂਤਰ ਵਿਚ ਪੰਨਣ ਤੋਂ ਪਹਿਲਾਂ ਹੀ ਲੋਕਾਂ ਨੂੰ ਬਾਈਕਾਟ ਪ੍ਰੋਗਰਾਮ ਵਾਸਤੇ ਪ੍ਰੇਰ ਕੇ ਉਹਨਾਂ ਨੇ ਬਹੁਤ ਵਡੀ ਗਲਤੀ ਕੀਤੀ ਹੈ। ਇਸ ਗਲਤੀ ਨੂੰ ਉਹਨਾਂ ਹਿਮਾਲਿਆ ਜੇਡੀ ਵਡੀ ਭੁਲ ਕਿਹਾ। ਇਹ ਸੋਚ ਕੇ ਉਹਨਾਂ ਅਸਹਿਯੋਗ ਅੰਦੋਲਨ ਵਾਪਸ ਲੈ ਲਿਆ।

ਗਾਂਧੀ ਜੀ ਨੇ ਇਕ ਸਾਲ ਵਿਚ ਸਵਰਾਜ ਲਿਆਉਣ ਵਾਲੀ ਜਿਹੜੀ ਗਲ ਕਹੀ ਸੀ ਉਹ ਅਹਿੰਸਾ ਕਾਰਨ ਹੋ ਤਾਂ ਨਾ ਸਕੀ ਪਰ ਅੰਦੋਲਨ ਫੇਲ੍ਹ ਵੀ ਨਾ ਹੋਇਆ। ਭਾਵੇਂ ਗਾਂਧੀ ਜੀ ਨੇ ਇਹ ਅੰਦੋਲਨ ਵਾਪਸ ਲੈ ਲਿਆ ਪਰ ਇਹ ਕਿਤਾ ਜ਼ਬਰਦਸਤ ਸਫਲ ਸੀ। ਇਸ ਅੰਦੋਲਨ ਨਾਲ ਹਿੰਦੁਸਤਾਨੀਆਂ ਦੇ ਦਿਲਾਂ ਵਿਚੋਂ ਬਰਤਾਨਵੀ ਤੋਪਾਂ, ਸੰਗੀਨਾਂ ਅਤੇ ਜੇਹਲਾਂ ਦਾ ਭੈ ਤੇ ਡਰ ਕੱਢ ਕੇ ਨਿਰਭੈ ਬਣਾ ਦਿਤਾ। ਲੋਕ ਪਹਿਲੀ ਵਾਰ ਇਹ ਸਮਝਣ ਲਗੇ ਕਿ ਹੁਣ ਭਾਰਤ ਵਿਚ ਅੰਗਰੇਜ਼ੀ ਰਾਜ ਕੁਝ ਦਿਨਾਂ ਦਾ ਹੀ ਪ੍ਰਾਹੁਣਾ ਹੈ।

੧੯੨੨ ਵਿਚ ਗਾਂਧੀ ਜੀ ਨੂੰ ਰਾਜਧਰੋਹ ਦੇ ਇਲਜ਼ਾਮ ਵਿਚ ਗ੍ਰਿਫਤਾਰ ਕਰ ਲਿਆ ਗਿਆ ਉਹਨਾਂ ਤੇ ਮੁਕਦਮਾ ਚਲਾਇਆ ਗਿਆ ਅਤੇ ਇਕ ਮਿਠਬੋਲੜੇ ਅੰਗਰੇਜ਼ ਜੱਜ ਨੇ

ਉਹਨਾਂ ਨੂੰ ਛੇ ਸਾਲ ਦੀ ਸਜ਼ਾ ਦੇ ਦਿਤੀ। ੧੯੨੪ ਵਿਚ ਉਹਨਾਂ ਨੂੰ ਅਪੈਂਡੇਸਾਈਟਿਸ ਦੀ ਬੀਮਾਰੀ ਹੋਈ ਜਿਸ ਕਾਰਨ ਉਹਨਾਂ ਨੂੰ ਰਿਹਾ ਕਰ ਦਿਤਾ ਗਿਆ।

ਗਾਂਧੀ ਜੀ ਦਾ ਵਿਸ਼ਵਾਸ ਸੀ ਕਿ ਭਾਰਤ ਦੀ ਭਾਵੀ ਰਾਜਨੀਤਕ ਉਨਤੀ ਹਿੰਦੂ ਮੁਸਲਿਮ ਏਕਤਾ ਤੇ ਨਿਰਭਰ ਕਰਦੀ ਹੈ। ਉਹ ਇਸ ਏਕਤਾ ਦੀ ਸਥਾਪਨਾ ਵਾਸਤੇ ਸੰਨ ੧੯੧੮ ਤੋਂ ਬਰਾਬਰ ਜਤਨਸ਼ੀਲ ਰਹੇ।

ਉਹਨਾਂ ਦਿਨਾਂ ਵਿਚ ਤੁਰਕੀ ਦੇਸ਼ ਦੀ ਖਿਲਾਫਤ ਤਹਿਰੀਕ ਦੁਨੀਆ ਦੇ ਮੁਸਲਮਾਨ ਦੇਸ਼ਾਂ ਦੀ ਏਕਤਾ ਦੀ ਪ੍ਰਤੀਕ ਬਣੀ ਹੋਈ ਸੀ। ਇਸ ਮਾਮਲੇ ਵਿਚ ਗਾਂਧੀ ਜੀ ਨੇ ਮੁਸਲਮਾਨਾਂ ਨੂੰ ਸਮਰਥਨ ਦਿਤਾ ਪਰ ਹਿੰਦੂ-ਮੁਸਲਮ ਏਕਤਾ ਦੇ ਜਤਨਾਂ ਦਾ ਕੋਈ ਅਸਰ ਨਾ ਹੋਇਆ। ਸਤੰਬਰ ੧੯੨੪ ਵਿਚ ਉਹਨਾਂ ਨੇ ਦਿਲੀ ਵਿਚ ਮੁਸਲਿਮ ਨੇਤਾ ਮੁਹੰਮਦ ਅਲੀ ਦੇ ਨਿਵਾਸ ਤੇ ਤਿੰਨ ਹਫਤੇ ਦਾ ਮਰਨ ਵਰਤ ਰਖਿਆ। ਉਹਨਾਂ ਨੂੰ ਪੂਰੀ ਆਸ ਸੀ ਕਿ ਇਹ ਵਰਤ ਹਿੰਦੂਆਂ ਅਤੇ ਮੁਸਲਮਾਨਾਂ ਵਿਚਕਾਰ ਪੂਰਨ ਸੁਹਿਰਦਤਾ ਅਤੇ ਸਦਭਾਵਨਾ ਸਥਾਪਤ ਕਰੇਗਾ। ਕੁਝ ਚਿਰ ਵਾਸਤੇ ਤਾਂ ਐਸਾ ਲਗਿਆ ਵੀ ਕਿ ਉਹਨਾਂ ਦੇ ਇਸ ਕਠਨ ਵਰਤ ਨੇ ਆਪਣਾ ਟੀਚਾ ਪੂਰਾ ਕਰ ਲਿਆ ਹੈ। ਪਰ ਅੰਗਰੇਜ਼ੀ ਸਰਕਾਰ ਸਦਾ ਹੀ ਪ੍ਰਸਪਰ ਬੇਇਤਬਾਰੀ ਅਤੇ ਫੂਟ ਨੂੰ ਹਵਾ ਦਿੰਦੀ ਸੀ। ਇਸ ਕਰਕੇ ਥੋੜੇ ਸਮੇਂ ਬਾਅਦ ਦੋਵੇਂ ਫਿਰਕੇ ਮੁੜ ਏਕਤਾ ਦੇ ਰਸਤੇ ਤੋਂ ਹੱਟ ਗਏ। ਗਾਂਧੀ ਜੀ ਤਾਂ ਇਸ ਹੱਦ ਤਕ ਚਲੇ ਗਏ ਕਿ ਉਹਨਾਂ ਨੇ ਹਿੰਦੂਆ ਨੂੰ ਅਪੀਲ ਕਰ ਦਿਤੀ ਕਿ ਮੁਸਲਮਾਨਾਂ ਵਲੋਂ ਕੀਤੇ ਜਾਂਦੇ ਗਊਬਧ ਤੇ ਉਹ ਉਤੇਜਿਤ ਨਾ ਹੋਣ ਅਤੇ ਨਾ ਹੀ ਨਮਾਜ਼ ਦੇ ਵੇਲੇ ਮਸਜਦਾਂ ਦੇ ਅਗੋਂ ਉਹ ਵਾਜਾ ਵਜਾ ਕੇ ਜਲੂਸ ਆਦਿ ਕਢ ਕੇ ਜਾਣ। ਪਰ ਮੁਸਲਮਾਨ ਇਸ ਗਲ ਤੋਂ ਸੰਤੁਸ਼ਟ ਨਾ ਹੋਏ। ਇਸ ਅਸੰਤੁਸ਼ਟੀ ਦੀ ਜੜ੍ਹ ਡੂੰਘੀ ਸੀ। ਮੁਸਲਮਾਨਾਂ ਦੀ ਇਹ ਸ਼ੰਕਾ ਸੀ ਕਿ ਭਾਰਤ ਤੋਂ ਅੰਗਰੇਜ਼ਾਂ ਦੇ ਚਲੇ ਜਾਣ ਪਿਛੋਂ ਬਹੁ ਗਿਣਤੀ ਹਿੰਦੂਆਂ ਦਾ ਮੁਸਲਮ ਘਟ ਗਿਣਤੀ ਤੇ ਰਾਜ ਸਥਾਪਤ ਹੋ ਜਾਵੇਗਾ। ਇਸ ਸ਼ੰਕੇ ਨੂੰ ਅੰਗਰੇਜ਼ ਨੇ ਹੋਰ ਵਧਾਇਆ। ਸੰਨ ੧੯੦੯ ਅਤੇ ੧੯੧੯ ਦੇ ਭਾਰਤੀ ਸਾਸ਼ਨ ਵਿਧਾਨਾਂ ਤਹਿਤ ਕੇਂਦਰੀ ਅਤੇ ਸੂਬਾਈ ਅਸੈਂਬਲੀਆਂ ਵਿਚ ਸੰਪਰਦਾਇਕ ਪ੍ਰਤੀਨਿਧਤਾ ਦਾ ਸਿਧਾਂਤ ਲਾਗੂ ਕਰ ਦਿਤਾ ਗਿਆ। ਪਰ ਗਾਂਧੀ ਜੀ ਅਤੇ ਕਾਂਗਰਸ ਦੇ ਲੀਡਰ ਮੁਸਲਮਾਨਾਂ ਦੇ ਦਿਲਾਂ ਵਿਚੋਂ ਫੇਰ ਵੀ ਘਟ ਗਿਣਤੀ ਦਾ ਭੈਅ ਨਾ ਕਢ ਸਕੇ ਅਤੇ ਨਾ ਹੀ ਮਨਵਾ ਸਕੇ ਕਿ ਆਜ਼ਾਦ ਭਾਰਤ ਵਿਚ ਮੁਸਲਮਾਨਾਂ ਨਾਲ ਕੋਈ ਬੇਇਨਸਾਫੀ ਨਹੀਂ ਹੋਵੇਗੀ। ਪਾਕਿਸਤਾਨ ਬੀਜ ਨੂੰ ਅੰਗੂਰ ਫੁਟ ਪਏ ਸਨ।

ਸੰਨ ੧੯੨੫ ਵਿਚ ਜਦੋਂ ਬਹੁਤੇ ਕਾਂਗਰਸੀਆਂ ਨੇ ੧੯੧੯ ਦੇ ਭਾਰਤੀ ਸ਼ਾਸਨ ਵਿਧਾਨ ਦੁਆਰਾ ਕਾਇਮ ਕੀਤੀਆਂ ਕੌਂਸਲਾਂ, ਅਸੈਂਬਲੀਆਂ ਵਿਚ ਪਰਵੇਸ਼ ਕਰਨ ਦੀ ਇਛਾ ਪਰਗਟ ਕੀਤੀ ਤਾਂ ਗਾਂਧੀ ਜੀ ਨੇ ਕੁਝ ਸਮੇਂ ਵਾਸਤੇ ਸਰਗਰਮ ਰਾਜਨੀਤੀ ਤੋਂ ਸਨਿਆਸ ਲੈ ਲਿਆ। ਅਤੇ 'ਚ ਉਹਨਾਂ ਨੇ ਆਪਣੇ ਅਗਲੇ ਤਿੰਨ ਸਾਲ ਪਿੰਡਾਂ ਦੇ ਵਿਕਾਸ ਲਾਏ। ਉਹਨਾਂ ਨੇ ਪਿੰਡਾਂ ਦੀ ਭਿਅੰਕਰ ਗਰੀਬੀ ਨੂੰ ਦੂਰ ਕਰਨ ਵਾਸਤੇ ਚਰਖੇ ਉਤੇ ਸੂਤ ਕਤਣ ਤੇ ਜ਼ੋਰ ਦਿਤਾ। ਅਤੇ ਹਿੰਦੂਆਂ ਵਿਚੋਂ ਛੂਅ ਛੂਤ ਨੂੰ ਮਿਟਾਉਣ ਦੀ ਕੋਸ਼ਿਸ਼ ਕੀਤੀ। ਇਸ ਕੰਮ ਨੂੰ ਗਾਂਧੀ ਜੀ ਰਚਨਾਤਮਕ-ਕਾਰਜ ਕਹਿੰਦੇ ਸਨ। ਇਸ ਤਰ੍ਹਾਂ ਗਾਂਧੀ ਜੀ ਪਿੰਡਾਂ ਵਿਚ ਵਸਦੀ ਭਾਰਤ ਦੀ ੯੦ ਫ਼ੀਸਦੀ ਜਨਤਾ ਦੇ ਬਹੁਤ ਨੇੜੇ ਆ ਗਏ। ਭਾਰਤ ਦੀ ਪੇਂਡੂ ਵਸੋਂ ਨੂੰ ਗਾਂਧੀ ਜੀ ਵਿਚ ਇਕ ਪੈਗੰਬਰ ਨਜ਼ਰ ਆਉਣ ਲਗਾ ਅਤੇ ਉਹ ਗਾਂਧੀ ਜੀ ਨੂੰ ਮਹਾਤਮਾ ਨਾਮ ਨਾਲ ਯਾਦ ਕਰਨ ਲਗੇ। ਗਾਂਧੀ ਜੀ ਪਿੰਡ ਪਿੰਡ ਗਏ। ਪੇਂਡੂ ਲੋਕਾਂ ਦੀ ਪੁਕਾਰ ਦਾਦ ਕਰਨ ਲਈ ਉਹਨਾਂ ਦੀ ਭਾਸ਼ਾ ਵਿਚ ਹੀ ਗਲ ਕਰਦੇ। ਇਸ ਤਰ੍ਹਾਂ ਉਹਨਾ ਪਿੰਡਾਂ ਵਿਚ ਕਰੋੜਾਂ ਦੀ ਗਿਣਤੀ ਵਿਚ ਰਹਿਣ ਵਾਲੀ ਰਾਜਨੀਤਕ ਜਾਗ੍ਰਿਤੀ ਪੈਦਾ ਕਰ ਦਿਤੀ। ਉਹਨਾਂ ਸਵਰਾਜ ਦੀ ਮੰਗ ਨੂੰ ਮਧ ਵਰਗੀ ਲੋਕਾਂ ਦੀ ਆਵਾਜ਼ ਤੋਂ ਦੇਸ਼ ਵਿਆਪੀ ਆਮ ਲੋਕਾਂ ਦਾ ਅੰਦੋਲਨ ਬਣਾ ਦਿਤਾ।

ਸੰਨ ੧੯੨੭ ਵਿਚ ਗਾਂਧੀ ਜੀ ਨੇ ਰਾਜਨੀਤੀ ਵਿਚ ਮੁੜ ਹਿੱਸਾ ਲੈਣਾ ਸ਼ੁਰੂ ਕਰ ਦਿਤਾ। ਕਿਉਂਕਿ ਉਹਨਾਂ ਵੇਖਿਆ ਕਿ ਸੰਵਿਧਾਨਕ ਵਿਕਾਸ ਦੀ ਧੀਮੀ ਚਾਲ ਨਾਲ ਮੁੜ ਅਹਿੰਸਾ ਭੜਕ ਉਠਣ ਦਾ ਡਰ ਸੀ। ਕਾਂਗਰਸ ਪਹਿਲਾਂ ਹੀ ਐਲਾਨ ਕਰ ਚੁਕੀ ਸੀ ਕਿ ਉਸਦਾ ਨਿਸ਼ਾਨਾ ਪੂਰਨ ਸੁਤੰਤਰਤਾ ਪ੍ਰਾਪਤ ਕਰਨਾ ਹੈ। ਗਾਂਧੀ ਜੀ ਦੀ ਅਗਵਾਈ ਵਿਚ ਜਲਦੀ ਹੀ ਇਹ ਨਿਰਣਾ ਲਿਆ ਗਿਆ ਕਿ ਜੇਕਰ ਬ੍ਰਿਟਿਸ਼ ਸਰਕਾਰ ਤਤਕਾਲ "ਔਪਨਵੇਸ਼ਿਕ ਸਵਰਾਜ" ਦੇਣ ਦਾ ਵਾਅਦਾ ਨਹੀਂ ਕਰਦੀ ਤਾਂ ਕਾਂਗਰਸ ਸਿਵਿਲ ਅਵਗਿਆ ਦਾ ਇਕ ਨਵਾਂ ਅਹਿੰਸਕ ਅੰਦੋਲਨ ਸ਼ੁਰੂ ਕਰੇਗੀ। ਇਸ ਅੰਦੋਲਨ ਦੀ ਵਾਗ ਡੋਰ ਗਾਂਧੀ ਜੀ ਨੇ ਸੰਭਾਲ ਲਈ ਅਤੇ ਸੰਨ ੧੯੩੦ ਵਿਚ ਉਹਨਾਂ ਨੇ ਆਪਣੇ ਕੁਝ ਚੁਣੇ ਹੋਏ ਅਨੁਯਾਈਆਂ ਨਾਲ

ਅਹਿਮਦਾਬਾਦ ਦੇ ਲਾਗੇ ਆਪਣੇ ਸਾਬਰਮਤੀ ਆਸ਼ਰਮ ਤੋਂ ਡਾਂਡੀ ਤਕ ਪੈਦਲ ਯਾਤਰਾ ਕੀਤੀ ਅਤੇ ਉਥੇ ਸਮੁੰਦਰ ਦੇ ਪਾਣੀ ਤੋਂ ਲੂਣ ਬਣਾਇਆ। ਇਹ ਲੂਣ ਬਣਾਉਣ ਦਾ ਕੰਮ ਉਸ ਸਮੇਂ ਗੈਰ ਕਾਨੂੰਨੀ ਅਤੇ ਦੰਡ ਯੋਗ ਸੀ। ਸਾਬਰਮਤੀ ਤੋਂ ਡਾਂਡੀ ਤਕ ਦੀ ਇਹ ਨਮਕ ਯਾਤਰਾ ਉਹਨਾਂ ਦਾ ਅਦਹਿਆ ਭਰਿਆ, ਲਲਕਾਰ ਭਰਿਆ ਇਨਕਲਾਬੀ ਕਦਮ ਸੀ। ਇਸ ਦਾ ਸਾਰੇ ਦੇਸ਼ ਤੇ ਅਸਾਧਾਰਨ ਅਸਰ ਹੋਇਆ। ਹਜ਼ਾਰਾਂ ਭਾਰਤੀਆਂ ਨੇ ਵੱਖ ਵੱਖ ਕਾਨੂੰਨਾਂ ਨੂੰ ਤੋੜਨਾ ਆਰੰਭ ਕਰ ਦਿਤਾ। ਇਸ ਤਰ੍ਹਾਂ ਦੇਸ਼ ਵਿਚ ਮੁੜ ਤੇਜ਼ੀ ਨਾਲ ਅੰਦੋਲਨ ਸ਼ੁਰੂ ਹੋ ਗਿਆ। ਅੰਗਰੇਜ਼ਾਂ ਨੇ ਪਹਿਲਾ ਤੇ ਦਮਨ ਅਤੇ ਦੰਡ ਦਾ ਆਪਣਾ ਪੁਰਾਣਾ ਤਰੀਕਾ ਅਪਣਾਇਆ ਅਤੇ ਹਜ਼ਾਰਾਂ ਦੀ ਸੰਖਿਆ ਵਿਚ ਲੋਕਾਂ ਨੂੰ ਜੇਹਲਾਂ ਵਿਚ ਬੰਦ ਕਰ ਦਿਤਾ। ਗਾਂਧੀ ਜੀ ਨੂੰ ਵੀ ਕੈਦ ਕਰ ਲਿਆ ਗਿਆ। ਪਰ ਬਾਅਦ ਵਿਚ ਸਰਕਾਰ ਨੇ ਸਿਆਸੀ ਗਲਬਾਤ ਵੀ ਸ਼ੁਰੂ ਕਰ ਦਿਤੀ।

ਸੰਨ ੧੯੩੧ ਅਤੇ ੩੨ ਵਿਚ ਲੰਡਨ ਵਿਚ ਦੋ ਗੋਲਮੇਜ਼ ਕਾਨਫਰੰਸਾਂ ਹੋਈਆਂ। ਇਹਨਾਂ ਵਿਚ ਹਿੱਸਾ ਲੈਣ ਵਾਸਤੇ ਕਾਂਗਰਸ ਦੇ ਪ੍ਰਤੀਨਿਧ ਵਜੋਂ ਗਾਂਧੀ ਜੀ ਉਥੇ ਗਏ। ਇਹ ਦੂਜੀ ਅਤੇ ਤੀਜੀ ਕਾਨਫਰੰਸ ਸੀ। ਗਾਂਧੀ ਜੀ ਉਥੇ ਧੋਤੀ ਪਹਿਨ ਕੇ ਅਤੇ ਚਾਦਰ ਓਪਰ ਲੈ ਕੇ ਆਮ ਭਾਰਤੀ ਵਾਂਗ ਗਏ। ਬ੍ਰਿਟਿਸ਼ ਨੇਤਾ ਚਰਚਿਲ ਨੇ ਉਹਨਾਂ ਦਾ ਮਜ਼ਾਕ ਉਡਾਇਆ ਅਤੇ ਭਾਰਤੀ ਫ਼ਕੀਰ ਦੀ ਸੰਗਿਆ ਦਿਤੀ। ਗਾਂਧੀ ਜੀ ਨੇ ਇਹਨਾਂ ਹੀ ਕਪੜਿਆਂ ਵਿਚ ਅੰਗਰੇਜ਼ ਬਾਦਸ਼ਾਹ ਨਾਲ ਵੀ ਮੁਲਾਕਾਤ ਕੀਤੀ। ਗਾਂਧੀ ਜੀ ਇਸ ਕਾਨਫਰੰਸ ਚੋਂ ਨਿਰਾਸ਼ ਹੀ ਮੁੜੇ। ਉਹਨਾਂ ਦੇਸ਼ ਮੁੜਦਿਆਂ ਰਸਤੇ ਵਿਚ ਹੀ ਭਾਰਤ ਪੁਜ ਕੇ ਸਿਵਲ ਨਾ ਫੁਰਮਾਨੀ ਸ਼ੁਰੂ ਕਰਨ ਦਾ ਐਲਾਨ ਕਰ ਦਿਤਾ। ਭਾਰਤ ਆਉਂਦਿਆਂ ਹੀ ਮੁੜ ਗਾਂਧੀ ਜੀ ਗ੍ਰਿਫ਼ਤਾਰ ਕਰ ਲਏ ਗਏ। ਜਦੋਂ ਬ੍ਰਿਟਿਸ਼ ਪ੍ਰਧਾਨ ਮੰਤਰੀ ਸ੍ਰੀ ਰੈਮਜ਼ੇ ਮੈਕਡੋਨਲਡ ਨੇ ਆਪਣਾ ਮਸ਼ਹੂਰ ਕਮਿਊਨਲ ਐਵਾਰਡ ਦਿਤਾ ਤਾਂ ਗਾਂਧੀ ਜੀ ਉਸ ਵੇਲੇ ਜੇਹਲ ਵਿਚ ਸਨ। ਇਸ ਐਵਾਰਡ ਨਾਲ ਕੇਂਦਰੀ ਅਤੇ ਸੂਬਾਈ ਅਸੰ-ਬਲੀਆਂ ਵਿਚ ਨਾ ਕੇਵਲ ਮੁਸਲਮਾਨਾਂ ਅਤੇ ਈਸਾਈਆਂ ਨੂੰ ਵਖਰੀ ਵਖਰੀ ਪ੍ਰਤੀਨਿਧਤਾ ਦਿਤੀ ਗਈ ਸੀ ਸਗੋਂ ਹਿੰਦੂਆਂ ਵਿਚ ਵੀ ਵਖ ਵਖ ਜਾਤੀਆਂ ਨੂੰ ਵਖਰੀ ਪ੍ਰਤੀਨਿਧਤਾ ਦਿਤੀ ਗਈ ਸੀ। ਗਾਂਧੀ ਜੀ ਨੇ ਇਸ ਫਿਰਕੂ ਐਵਾਰਡ ਦੇ ਨਿਰਣੇ ਵਿਰੁਧ ਮਰਨ ਵਰਤ ਰੱਖ ਦਿਤਾ। ਇਸ ਦੇ ਸਿੱਟੇ ਵਜੋਂ ਪੂਨਾ ਸਮਝੌਤਾ ਹੋਇਆ। ਉਹ 'ਅਛੂਤਾਂ' ਨੂੰ ਬਾਕੀ ਹਿੰਦੂਆਂ ਤੋਂ ਹਮੇਸ਼ਾਂ ਵਾਸਤੇ ਅਲਗ ਕਰ ਦੇਣ ਦੇ ਵਿਚਾਰ ਨੂੰ ਗਵਾਰਾ ਨਾ ਕਰ ਸਕੇ। ਪੂਨਾ ਸਮਝੌਤਾ ਅਨੁਸਾਰ ੫੬ ਸਾਲਾਂ ਵਾਸਤੇ ਦਲਿਤ ਵਰਗਾਂ ਵਾਸਤੇ ਕੁਝ ਥਾਂ ਰਾਖਵੇਂ ਕਰ ਦਿਤੇ ਗਏ ਨਾਲ ਹੀ ਨਾਲ ਸਾਂਝੇ ਚੋਣ ਖੇਤਰਾਂ ਦਾ ਪ੍ਰਬੰਧ ਵੀ ਕੀਤਾ ਗਿਆ।

੧੯੩੩ ਵਿਚ ਗਾਂਧੀ ਜੀ ਰਿਹਾ ਹੋਏ। ਅਗਲੇ ਕੁਝ ਸਾਲ ਉਹਨਾਂ ਅਛੂਤਾਂ ਦੇ ਉਧਾਰ ਅਤੇ ਕਲਿਆਣ ਵਾਸਤੇ ਲਾ ਦਿਤੇ। ਇਸ ਮੰਤਵ ਵਾਸਤੇ ਉਹਨਾਂ ਇਕ ਸਪਤਾਹਕ ਪਰਚਾ 'ਹਰੀਜਨ' ਕਢਿਆ ਜਿਸ ਦੀ ਸੰਪਾਦਨਾ ਉਹ ਉਮਰ ਭਰ ਕਰਦੇ ਰਹੇ।

ਜਦੋਂ ਦੂਸਰੀ ਸੰਸਾਰ ਜੰਗ ਛਿੜੀ ਤਾਂ ਗਾਂਧੀ ਜੀ ਬਰਤਾਨੀਆ ਨੂੰ ਆਪਣਾ ਨੈਤਿਕ ਸਮਰਥਨ ਦੇਣ ਨੂੰ ਤਿਆਰ ਹੋ ਗਏ ਅਤੇ ਉਹਨਾਂ ਨੇ ਇਹ ਫੈਸਲਾ ਕੀਤਾ ਕਿ ਕੋਈ ਵੀ ਐਸਾ ਕੰਮ ਨਹੀਂ ਕਰਨਾ ਜਿਸ ਨਾਲ ਅੰਗਰੇਜ਼ਾਂ ਨੂੰ ਸੰਕਟ ਦੀ ਘੜੀ ਵਿਚ ਪਰੇਸ਼ਾਨੀ ਹੋਵੇ। ਇਸ ਕਰਕੇ ਉਹਨਾਂ ਸੁਭਾਸ਼ ਚੰਦਰ ਬੋਸ ਦਾ ਵਿਰੋਧ ਕੀਤਾ ਕਿਉਂਕਿ ਸੁਭਾਸ਼ ਬੋਸ ਜਰਮਨੀ ਅਤੇ ਜਾਪਾਨ ਦੀ ਸਹਾਇਤਾ ਨਾਲ ਅੰਗਰੇਜ਼ਾਂ ਨੂੰ ਦੇਸ਼ੋਂ ਕਢਣਾ ਚਾਹੁੰਦੇ ਸਨ। ਉਹਨਾਂ ਬਾਕੀ ਦੇ ਕਾਂਗਰਸੀਆਂ ਨਾਲ ਇਸ ਗਲ ਤੇ ਸਹਿਮਤੀ ਪ੍ਰਗਟ ਕੀਤੀ ਕਿ ਜੇ ਬਰਤਾਨੀਆਂ ਜੰਗ ਦੀ ਸਮਾਪਤੀ ਤੇ ਭਾਰਤ ਨੂੰ ਆਜ਼ਾਦ ਕਰਨਾ ਮੰਨ ਲਵੇ ਤਾਂ ਉਸ ਦੀ ਮਦਦ ਕੀਤੀ ਜਾਵੇ। ਪਰ ਸਰਕਾਰ ਨੇ ਇਹੋ ਜਿਹਾ ਕੋਈ ਵੀ ਭਰੋਸਾ ਗਾਂਧੀ ਜੀ ਜਾਂ ਕਾਂਗਰਸ ਨੂੰ ਨਾ ਦਿਤਾ। ਹੁਣ ਗਾਂਧੀ ਜੀ ਨੇ ਆਪਣੇ ਚੁਣੇ ਹੋਏ ਸਾਥੀਆਂ ਨਾਲ "ਵਿਅਕਤੀਗਤ ਸਤਿਆਗ੍ਰਹਿ" ਸ਼ੁਰੂ ਕਰ ਦਿਤਾ ਪਰ ਬ੍ਰਿਟਿਸ਼ ਸਰਕਾਰ ਤੇ ਇਸ ਦਾ ਵੀ ਕੋਈ ਅਸਰ ਨਾ ਹੋਇਆ।

ਅੰਤ ਗਾਂਧੀ ਜੀ ਨੇ ਅਗਸਤ ੧੯੪੨ ਵਿਚ "ਭਾਰਤ ਛੱਡੋ" ਅੰਦੋਲਨ ਸ਼ੁਰੂ ਕੀਤਾ। ਭਾਰਤ ਛਡੋ ਨਾਮ ਸਾਰੇ ਭਾਰਤ ਵਿਚ ਫੈਲ ਗਿਆ ਅਤੇ ਸਾਰੇ ਦੇਸ਼ ਵਿਚ ਆਜ਼ਾਦੀ ਦਾ ਬੁਖ਼ਾਰ ਜਿਹਾ ਚੜ੍ਹ ਗਿਆ। ਬਹੁਤ ਜ਼ਬਰਦਸਤ ਦੇਸ਼ ਵਿਆਪੀ ਅੰਦੋਲਨ ਚਲਿਆ ਇਥੋਂ ਤਕ ਕੇ ਸਮੁੰਦਰੀ ਫੌਜ ਵਿਚ ਵੀ ਬਗ਼ਾਵਤ ਫੈਲ ਗਈ। ਸਾਰੇ ਦੇਸ਼ ਵਿਚ ਭਰਪੂਰ

ਗ੍ਰਿਫ਼ਤਾਰੀਆਂ ਹੋਈਆਂ। ਗਾਂਧੀ ਜੀ ਤੇ ਉਹਨਾਂ ਦੀ ਧਰਮ ਪਤਨੀ ਵੀ ਜੇਲ੍ਹ ਭੇਜੇ ਗਏ। ਸੰਨ ੧੯੪੪ ਵਿਚ ਨਜ਼ਰਬੰਦੀ ਦੀ ਹਾਲਤ ਵਿਚ ਹੀ ਕਸਤੂਰਬਾ ਜੀ ਦਾ ਦਿਹਾਂਤ ਹੋ ਗਿਆ।

ਗਾਂਧੀ ਜੀ ਨੂੰ ਇਸ ਪਿਛੋਂ ਛੇਤੀ ਰਿਹਾ ਕੀਤਾ ਗਿਆ। ਜੰਗ ਵਿਚ ਬਰਤਾਨੀਆ ਅਤੇ ਉਹਦੇ ਇਤਹਾਦੀਆਂ ਦੀ ਜਿੱਤ ਹੋਈ। ਭਾਰਤ ਵਿਚ ਆਜ਼ਾਦੀ ਦੀ ਮੰਗ ਨੂੰ ਬਰਾਬਰ ਜ਼ੋਰ ਫੜਦੇ ਵੇਖ ਕੇ ਬਰਤਾਨੀਆ ਨੇ ਇਹ ਮਹਿਸੂਸ ਕੀਤਾ ਕਿ ਹੁਣ ਭਾਰਤ ਉਤੇ ਕਾਬਜ਼ ਰਹਿਣਾ ਆਸਾਨ ਨਹੀਂ। ਉਨ੍ਹਨੇ ਭਾਰਤੀਆਂ ਨੂੰ ਤਾਕਤ ਸੌਂਪ ਦੇਣ ਦਾ ਫੈਸਲਾ ਕਰ ਲਿਆ ਪਰ ਨਾਲ ਹੀ ਉਹਨਾਂ ਨੇ ਫ਼ਿਰਕਾਪ੍ਰਸਤੀ ਅਤੇ ਫੁੱਟ ਦੀਆਂ ਨੀਤੀਆਂ ਨੂੰ ਹਵਾ ਦਿਤੀ। ਦੋਹਾਂ ਹੀ ਫ਼ਿਰਕਿਆਂ, ਹਿੰਦੂਆਂ ਅਤੇ ਮੁਸਲਮਾਨਾਂ ਦੇ ਸੁਆਰਥੀ ਆਗੂਆਂ ਨੇ ਸੰਨ ੧੯੪੬ ਵਿਚ ਦੇਸ਼ ਵਿਚ ਬਹੁਤ ਭਿਆਨਕ ਦੰਗੇ ਕਰਵਾ ਦਿਤੇ। ਗਾਂਧੀ ਜੀ ਦੇਸ਼ ਦੀ ਵੰਡ ਅਤੇ ਸੰਪ੍ਰਦਾਇਕ ਦੰਗਿਆਂ ਦੇ ਤੀਬਰ ਵਿਰੋਧੀ ਸਨ। ਉਹਨਾਂ ਨੇ ਬੰਗਾਲ ਬਿਹਾਰ ਅਤੇ ਪੰਜਾਬ ਜਾਕੇ ਲੋਕਾਂ ਨੂੰ ਸੰਪ੍ਰਦਾਇਕ ਪ੍ਰੇਮ ਬਣਾਈ ਰਖਣ ਵਾਸਤੇ ਕੌਮੀ ਏਕਤਾ ਦਾ ਮਹੱਤਵ ਸਮਝਾਇਆ ਪਰ ਪਰ ਉਹਨਾਂ ਦੇ ਯਤਨ ਸਫਲ ਨਾ ਹੋਏ। ਕਾਂਗਰਸ ਦੇ ਅੰਦਰ ਉਹਨਾਂ ਦੇ ਸਾਥੀਆਂ ਨੇ ਇਹ ਤਜਵੀਜ਼ ਸਵੀਕਾਰ ਕਰ ਲਈ ਸੀ ਕਿ ਭਾਰਤ ਅਤੇ ਪਾਕਿਸਤਾਨ ਦੋ ਦੋ ਵਖਰੇ ਵਖਰੇ ਦੇਸ਼ ਆਜ਼ਾਦੀ ਬਾਦ ਹੋਂਦ ਵਿਚ ਆਉਣਗੇ। ਗਾਂਧੀ ਜੀ ਨੂੰ ਵੀ ਇਸ ਤਜਵੀਜ਼ ਅਗੇ ਝੁਕਣਾ ਪਿਆ।

ਭਾਰਤ ੧੫ ਅਗਸਤ ੧੯੪੭ ਨੂੰ ਆਜ਼ਾਦ ਹੋ ਗਿਆ।

ਪਰ ਆਜ਼ਾਦੀ ਦੇ ਨਾਲ ਹੀ ਇਤਿਹਾਸ ਦੇ ਅਤਿ ਭਿਆਨਕ ਫ਼ਿਰਕੂ ਫ਼ਸਾਦ ਭੜਕ ਉਠੇ ਜਿਸ ਵਿਚ ਕਿਸੇ ਦੀ ਇਜ਼ਤ ਪਤ ਅਤੇ ਜਾਨ ਸੁਰੱਖਿਅਤ ਨਹੀਂ ਸੀ। ਪੰਜਾਬ ਅਤੇ ਬੰਗਾਲ ਵਿਚ ਘਟ ਗਿਣਤੀ ਹਿੰਦੂਆਂ ਸਿੱਖਾਂ ਅਤੇ ਮੁਸਲਮਾਨਾਂ ਉਤੇ ਘੋਰ ਅਤਿਆਚਾਰ ਹੋਏ। ਗਾਂਧੀ ਜੀ ਦੀ ਅਹਿੰਸਾ ਦੀ ਸਾਰੀ ਸਿਖਿਆ ਦੀ ਮਿਟੀ ਪਲੀਤ ਕਰ ਦਿਤੀ ਗਈ। ਦਿੱਲੀ ਵੀ ਇਹਨਾਂ ਦੰਗਿਆਂ ਤੋਂ ਬਚ ਨਾ ਸਕੀ। ਗਾਂਧੀ ਜੀ ਨੇ ਫ਼ਿਰਕੂ ਨਫ਼ਰਤ ਦੂਰ ਕਰਨ ਵਾਸਤੇ ਜਨਵਰੀ ਸੰਨ ੧੯੪੮ ਨੂੰ ਦਿੱਲੀ ਵਿਚ ਮੁੜ ਭੁੱਖ ਹੜਤਾਲ ਸ਼ੁਰੂ ਕਰ ਦਿਤੀ। ਕੁਝ ਦਿਨਾਂ ਬਅਦ ਸਮਝੌਤਾ ਹੋਇਆ ਅਤੇ ਰਾਜਧਾਨੀ ਵਿਚ ਫ਼ਿਰਕੂ ਸ਼ਾਂਤੀ ਕਾਇਮ ਹੋ ਗਈ। ਗਾਂਧੀ ਜੀ ਨੇ ਆਪ ਜ਼ਾਤੀ ਦਖ਼ਲ ਦੇ ਕੇ ਬਹੁਤ ਸਾਰੀ ਰਕਮ ਪਾਕਿਸਤਾਨ ਨੂੰ ਦਿਵਾ ਦਿਤੀ। ਬਹੁਤ ਸਾਰੇ ਹਿੰਦੂਆਂ ਦਾ ਇਹ ਵਿਚਾਰ ਸੀ ਕਿ ਪਾਕਿਸਤਾਨ ਕਾਨੂੰਨੀ ਤੌਰ ਤੇ ਇਸ ਦੌਲਤ ਦਾ ਹੱਕਦਾਰ ਨਹੀਂ ਸੀ। ਇਵੇਂ ਹੀ ਕੁਝ ਲੋਕ ਗਾਂਧੀ ਜੀ ਨੂੰ ਹਿੰਦੂ ਰਾਸ਼ਟਰ ਦੀ ਕਾਇਮੀ ਵਿਚ ਰੋੜਾ ਸਮਝਦੇ ਸਨ। ਗਾਂਧੀ ਜੀ ਦੇ ਅੰਤਮ ਵਰਤ ਤੋਂ ੧੦ ਦਿਨ ਬਅਦ ਹੀ ਇਕ ਮਰਹਟੇ ਨਾਥੂ ਰਾਮ ਗੌਡਸੇ ਨੇ ਗੋਲੀ ਮਾਰ ਕੇ ਪ੍ਰਾਰਥਨਾ ਸਭਾ ਵਿਚ ਹੀ ਉਹਨਾਂ ਨੂੰ ਮਾਰ ਦਿਤਾ। ਇਸ ਤਰ੍ਹਾਂ ਇਕ ਯੁਗ ਪੁਰਸ਼ ਦਾ ਅੰਤ ਹੋ ਗਿਆ।

ਗਾਂਧੀ ਜੀ ਦੀ ਮੌਤ ਦੀ ਖ਼ਬਰ ਸੁਣ ਕੇ ਸਾਰਾ ਦੇਸ਼ ਸੋਗ ਗ੍ਰਸਤ ਹੋ ਗਿਆ। ਪ੍ਰਧਾਨ ਮੰਤਰੀ ਪੰਡਿਤ ਜਵਾਹਰ ਲਾਲ ਨਹਿਰੂ ਨੇ ਹਤਿਆ ਦੀ ਸੂਚਨਾ ਕੌਮ ਨੂੰ ਇਹਨਾਂ ਸ਼ਬਦਾਂ ਨਾਲ ਦਿਤੀ।

"ਸਾਡੇ ਜੀਵਨ ਵਿਚੋਂ ਪ੍ਰਕਾਸ਼ ਚਲਾ ਗਿਆ ਅਤੇ ਚਾਰੇ ਪਾਸੇ ਹਨੇਰਾ ਛਾ ਗਿਆ ਹੈ। ਮੈਂ ਨਹੀਂ ਜਾਣਦਾ ਕਿ ਮੈਂ ਤੁਹਾਨੂੰ ਕੀ ਦਸਾਂ ਅਤੇ ਕਿਵੇਂ ਦਸਾਂ। ਸਾਡੇ ਪਿਆਰੇ ਨੇਤਾ ਰਾਸ਼ਟਰ ਪਿਤਾ ਬਾਪੂ ਹੁਣ ਨਹੀਂ ਰਹੇ।"

ਮਹਾਤਮਾ ਗਾਂਧੀ ਨੂੰ ਦੇਸ਼ ਨੇ ਰਾਸ਼ਟਰ ਪਿਤਾ ਅਥਵਾ ਕੌਮ ਦੇ ਪਿਤਾ ਦਾ ਸਨਮਾਨ ਦਿਤਾ।

ਗਾਂਧੀ ਜੀ ਨੂੰ ਇਹ ਮਾਣ ਮਿਲਿਆ ਕਿ ਉਹਨਾਂ ਉਸ ਅੰਦੋਲਨ ਦੀ ਵਾਗ ਡੋਰ ਫੜੀ ਜਿਸ ਨੇ ਸਤਾਈ ਸਾਲਾਂ ਵਿਚ ਹੀ ਭਾਰਤ ਨੂੰ ਗੁਲਾਮੀ ਤੋਂ ਮੁਕਤ ਕਰਾ ਦਿਤਾ।

ਗਾਂਧੀ ਜੀ ਦਾ ਪ੍ਰਭਾਵ ਕੇਵਲ ਭਾਰਤ ਤਕ ਹੀ ਸੀਮਤ ਨਹੀਂ ਸੀ ਰਿਹਾ ਸਗੋਂ ਵਿਸ਼ਵ ਵਿਆਪੀ ਸੀ। ਆਰਨਲਡ ਟਾਇਨਬੀ ਨੇ ਲਿਖਿਆ ਹੈ।

"ਅਸਾਂ ਜਿਸ ਪੀੜ੍ਹੀ ਵਿਚ ਜਨਮ ਲਿਆ ਹੈ ਉਹ ਨਾ ਕੇਵਲ ਪੱਛਮ ਵਿਚ ਹਿਟਲਰ ਅਤੇ ਰੂਸ ਵਿਚ ਸਟਾਲਨ ਦੀ ਪੀੜ੍ਹੀ ਹੈ ਸਗੋਂ ਉਹ ਭਾਰਤ ਵਿਚ ਗਾਂਧੀ ਜੀ ਦੀ ਪੀੜ੍ਹੀ ਵੀ ਹੈ ਅਤੇ ਇਹ ਭਵਿਸ਼ਬਾਣੀ ਬੜੇ ਜ਼ੋਰ ਨਾਲ ਕੀਤੀ ਜਾ ਸਕਦੀ ਹੈ ਮਨੁੱਖੀ ਇਤਿਹਾਸ ਉਤੇ ਗਾਂਧੀ ਜੀ ਦਾ ਪ੍ਰਭਾਵ ਸਟਾਲਿਨ ਅਤੇ ਹਿਟਲਰ ਨਾਲੋਂ ਕਿਤੇ ਜ਼ਿਆਦਾ ਚਿਰ ਹੋਵੇਗਾ।

×

# "ਚਿਰੀਂ-ਮਿਲਣ ਤੇ"

—ਤਰਲੋਕ ਮਨਸੂਰ

( ਵਿਆਖਿਆ ਤੇ ਕਵਿਤਾ )

ਚਿਰੀਂ ਵਿਛੁੰਨੇ, ਮੁਦੱਤਾਂ ਬਾਦ ਮਿਲੇ ਹਾਂ। ਇਹ ਮਿਲਣਾ, ਜ਼ਿੰਦਗੀ ਦੀ ਅਤਿ ਸੁੱਚੀ ਘੜੀ ਹੈ। ਮੂਹੋਂ ਕੁਝ ਨਾਂ ਬੋਲੋ, "ਮੈਂ ਤੈਨੂੰ ਪਿਆਰ ਕਰਦਾ ਹਾਂ।" "ਤੁਸੀਂ ਮੈਨੂੰ ਬਹੁਤ ਚੰਗੇ ਲਗਦੇ ਹੋ।" "ਤੁਹਾਡੇ ਬਿਨਾਂ ਮੈਂ ਰਹਿ ਨਹੀਂ ਸਕਦਾ।" ਇਹ ਸ਼ਬਦ ਪ੍ਰੇਮੀਆਂ ਵਲੋਂ ਬਾਰ ਬਾਰ ਦੁਹਰਾਏ ਜਾ ਚੁਕੇ ਹਨ। ਸਭ ਜੂਠੇ ਹੋ ਚੁਕੇ ਬੋਲ ਹਨ। ਹੁਣ ਨਾਂ ਇਹ ਜੂਠੇ ਬੋਲ ਬੋਲਕੇ ਇਸ ਸੁਚੀ ਘੜੀ ਨੂੰ ਜੂਠਿਆਂ ਕਰਨਾ ਹੈ।

ਪਿਆਰ ਤਾਂ ਇਕ ਬੜਾ ਡੂੰਘਾ ਅਨੁਭਵ ਹੈ। ਸਮਾਧੀ ਵਿਚ ਲੀਨ ਆਤਮਾ ਦੇ ਅਹਿਸਾਸ ਵਰਗਾ। ਚੁਪ ਚਾਪ ਇਕ ਦੂਜੇ ਦੇ ਕੋਲ ਬੈਠੇ ਰਹੀਏ। ਇਸ ਸਮਾਧੀ ਚੋਂ ਉਪਜੀ ਮਹਾਂ-ਖਾਮੋਸ਼ੀ ਦੇ ਸਾਗਰ ਵਿਚੋਂ ਅਮ੍ਰਿਤ-ਚੂਲੀਆਂ ਪੀਵੀਏ। 'ਆਪੇ' ਦਾ ਬੰਧ ਮੁਕ ਜਾਵੇ। ਕੇਵਲ ਜ਼ਿੰਦਗੀ ਦਾ ਇਕੋ 'ਧੱੜਕਣਾ' ਰਹਿ ਜਾਵੇ। ਕਦੇ ਕਦੇ ਕੋਈ ਸਾਹ ਸੁਣ ਜਾਵੇ। ਆ ਇਹਨਾਂ ਸਾਹਾਂ ਦੀ ਖੁਸ਼ਬੋਈ ਅੰਦਰ ਨਹਾ ਕੇ ਨਿਹਾਲ ਹੋ ਜਾਈਏ। ਜਨਮ ਜਨਮ ਦੀ ਮੈਲ ਲਹਿ ਜਾਵੇ।

ਬਿਜਲੀ-ਤਾਰ ਤੇ ਬੈਠੇ ਮਾਸੂਮ, ਦੋ ਘੁਗੀਆਂ ਦੇ ਜੋੜੇ ਵਾਂਗ, ਚੁਪ ਚਾਪ ਇਕ ਦੂਜੇ ਦੇ ਨਾਲ ਲਗ ਕੇ ਬਹਿ ਜਾਈਏ। ਬੈਠੇ ਰਹੀਏ। ਜ਼ਿੰਦਗੀ ਮੌਲਦੀ ਰਹੇ। ਦੁਨੀਆਂ ਚਲਦੀ ਰਹੇ। ਜੁਗਨੂੰ ਚਮਕਦੇ ਰਹਿਣ, ਤਾਰੇ ਟੁਟਦੇ ਰਹਿਣ। ਸ੍ਰਿਸ਼ਟੀ ਦੀ ਲੀਲਾ ਜਾਰੀ ਰਹੇ। ਅਸੀਂ ਇੰਜ ਬੈਠੇ ਰਹੀਏ, ਇਸ ਪਰਮ-ਸਮਾਧੀ ਦੀ ਅਵਸਥਾ ਵਿਚ ਬੈਠਿਆਂ ਜੁਗ ਬੀਤ ਜਾਣ। ਅਉਧ ਵਿਹਾ ਜਾਵੇ, ਤੇ ਅਸੀਂ ਫਿਰ ਤੋਂ ਬ੍ਰਹਿਮੰਡ ਦੇ ਖਿਲਾਰੇ ਵਿਚ ਵਿਆਪਕ ਮਹਾਂ-ਖਾਮੋਸ਼ੀ ਦੇ ਪਾਸਾਰੇ ਦਾ ਭਾਗ ਬਣ ਜਾਈਏ, ਜਨਮ ਮਰਣ ਤੋਂ ਮੁਕਤ ਹੋ ਜਾਈਏ।

ਪਿਆਰ ਇਕ ਅਤਿ ਕੋਮਲ ਅਹਿਸਾਸ ਹੈ। ਸ਼ਬਦਾਂ ਦਾ ਬੋਝ ਚੁਕਣ ਤੋਂ ਆਰੀ ਹੈ। ਤੁਸੀਂ ਆ ਗਏ, ਧੰਨ ਭਾਗ ਸਾਡੇ। ਬੋਲੋ ਨਾਹ :—

ਕੀ ਲੈਣਾ ਹੈ ਮੂਹੋਂ ਬੋਲਕੇ ?
ਮਿਲਨ—ਘੜੀ ਦੀ ਸੁੱਚਮਤਾ ਨੂੰ—
ਕਾਹਨੂੰ ਜੂਠਿਆਂ ਕਰੀਏ ?
ਗੁਮ-ਸੁਮ ਹੋਕੇ, ਇਕ ਦੂਜੇ ਦੇ ਕੋਲ ਬੈਠੀਏ।
ਬੈਠੇ ਰਹੀਏ।
ਮਹਾ-ਖ਼ਾਮੋਸ਼ੀ ਸਾਗਰ ਵਿਚੋਂ—
ਅਮ੍ਰਿਤ-ਚੂਲੀਆਂ ਭਰੀਏ
ਧੜਕਣ ਧੜਕਣ ਮੈਂ ਹੋ ਜਾਵਾਂ।
ਧੜਕਣ ਧੜਕਣ ਤੂੰ ਹੋ ਜਾਵੇਂ।
ਕਦੇ ਕਦੇ ਕੋਈ ਸਾਹ ਸੁਣੀਏ।
ਸਾਹਾਂ ਦੀ ਖੁਸ਼ਬੋਈ ਅੰਦਰ—
ਮਲ ਮਲ ਦੋਵੇਂ ਨ੍ਹਾਈਏ।
ਜਨਮ ਜਨਮ ਦੀ ਮੈਲ ਲੁਆਈਏ।
ਬਿਜਲੀ-ਤਾਰ ਤੇ ਬੈਠੇ—
ਦੋ ਘੁਗੀਆਂ ਦੇ ਜੋੜੇ ਵਾਂਗਣ,
ਕੋਲ ਕੋਲ ਹੋ ਬਹੀਏ।
ਮੂਹੋਂ ਕੁਝ ਨਾਂ ਕਹੀਏ।
ਕਦੇ ਕਦੇ ਕੋਈ ਜੁਗਨੂੰ ਚਮਕੇ।
ਕਦੇ ਕਦੇ ਕੋਈ ਤਾਰਾ ਟੁੱਟੇ।
ਇੰਜ ਬੈਠਿਆ ਜੁਗੜੇ ਬੀਤਣ।
ਅਉਧ ਵਿਹਾ ਜਾਏ।
ਮਹਾ-ਖਾਮੋਸ਼ੀ ਦੇ ਪਸਾਰੇ ਅੰਦਰ—
ਫਿਰ ਲੀਨ ਹੋ ਜਾਈਏ।
ਪਾਰ-ਉਤਾਰਾ ਕਰੀਏ।
ਕੀ ਲੈਣਾਂ ਹੈ ਮੂਹੋਂ ਬੋਲਕੇ ?
ਮਿਲਨ-ਘੜੀ ਦੀ ਸੁਚੱਮਤਾ ਨੂੰ—
ਕਾਹਨੂੰ ਜੂਠਿਆ ਕਰੀਏ ?

ਕੈਪਟਨ (ਰਿ:) ਤਰਲੋਕ ਸਿੰਘ)
ਪਿੰਡ ਤੇ ਡਾਕ ਘਰ ਹਰੀਪੁਰ ਨਾਇਕ
ਜ਼ਿਲਾ ਨੈਨੀਤਾਲ (ਯੂ. ਪ.)

# ਇਰੀਂਗਾ ਸ਼ਹਿਰ ਨੂੰ

—ਜਗਦੀਸ਼ ਸਿੰਘ

## ਦਾਰਾਸਲਾਮ

ਹੋਲੇ ਦੇ ਮੁਖ ਸਮਾਗਮ ਦੀ ਸਮਾਪਤੀ ਨਾਲ ਪ੍ਰਬੰਧਕਾਂ ਦੀ ਮਹੀਨਿਆਂ ਦੀ ਘਾਲਣਾ ਸਫਲ ਹੋਈ ਸੀ। ਬਹੁਤ ਸਾਰਾ ਸਮਾਂ ਅਤੇ ਧਨ ਜੇਹੜਾ ਖਰਚ ਕੀਤਾ ਗਿਆ ਸੀ, ਉਹ ਥਾਂਇ ਪਿਆ ਜਾਪਿਆ। ਇਕ ਸੰਤੁਸ਼ਟੀ ਵਾਲਾ ਮਾਹੌਲ ਸੀ। ਥਕਾਵਟ ਵੀ ਲਮੇ ਸਮਿਆਂ ਦੀ ਸੀ। ਮੈਂ ਕੁਝ ਦੇਰ ਠਹਿਰ ਕੇ ਆਪਣੇ ਡੇਰੇ ਪੁਜਿਆ ਤਾਂ ਸਾਰੇ ਸਾਥੀ ਬਾਹਰਲੇ ਵਡੇ ਕਮਰੇ ਵਿਚ ਹੀ ਥੱਕੇ ਟੁੱਟੇ ਲੰਮੇ ਪਏ ਆਰਾਮ ਕਰ ਰਹੇ ਸਨ। ਸ਼ਾਇਦ ਬਿਸਤਰਿਆਂ ਤਕ ਜਾਣ ਦੀ ਵੀ ਹਿੰਮਤ ਨਹੀਂ ਸੀ।

ਵਡੇ ਸਮਾਗਮਾਂ ਤੋਂ ਬਾਅਦ ਕੁਝ ਉਦਾਸੀਨਤਾ ਵੀ ਆਉਂਦੀ ਹੈ। ਉਹ ਵੀ ਸੀ ਪਰ ਜਦ ਸ਼ਾਮ ਨੂੰ ਸ: ਦਇਆ ਸਿੰਘ ਜੀ ਦੇ ਘਰ ਨਾਮ ਸਿਮਰਨ ਅਤੇ ਰਾਗੀਆਂ ਦਾ ਕੀਰਤਨ ਸੁਣਿਆਂ ਤਾਂ ਉਦਾਸੀਨਤਾ ਦੀ ਥਾਂ ਮੁੜ ਅਨੰਦ ਅਤੇ ਖੇੜੇ ਨੇ ਲੈ ਲਈ।

ਜੁਲਾਈ ਦੀ ਪਹਿਲੀ ਤਾਰੀਖ, ਸਾਡਾ ਸਾਰਿਆਂ ਦਾ ਸਿਲਵਰ ਸੈਂਡ ਬੀਚ (ਸਮੁੰਦਰੀ ਕੰਢ) ਤੇ ਜਾਣ ਦਾ ਪ੍ਰੋਗਰਾਮ ਸੀ। ਇਕ ਵਾਰ ਫਿਰ ਸਾਡੇ ਨਾਲ ਉਹੀ ਗਲ ਹੋਈ। ਸਾਨੂੰ ਡੇਰੇ ਭੇਜ ਦਿਤਾ ਗਿਆ ਸੀ ਕਿ 'ਤੁਹਾਨੂੰ ਚੱਕ ਲਵਾਂਗੇ'। ਅਸੀਂ ਚੱਕੇ ਜਾਣ ਦੀ ਉਡੀਕ ਹੀ ਕਰਦੇ ਰਹੇ ਪਰ ਦੁਪਹਿਰ ਤਕ ਕੋਈ ਆਇਆ ਹੀ ਨਾ। ਬਾਕੀ ਸਜਣਾਂ ਤਾਂ ਆਰਾਮ ਵਾਸਤੇ ਕਮਰਕਸੇ ਕਰ ਲਏ। ਅਸੀਂ, ਕਵੀ ਜੀ, ਮੈਂ ਤੇ ਇਕ ਅਧਾ ਹੋਰ ਸਰੀਰ ਘਰ ਵਾਲਿਆਂ ਦੀ ਗੱਡੀ ਲੈ ਕੇ ਮਸਾਸਾਨੀ ਪੁਜੇ। ਉਥੋਂ ਕੁਝ ਕੁਝ ਪਤਾ ਲਗਾ ਕਿ ਸੰਗਤਾਂ ਤਾਂ ਕਦੋ ਦੀਆਂ ਚਲੀਆਂ ਗਈਆਂ ਹਨ। ਸਿਲਵਰ ਸੈਂਡ ਬੀਚ (ਰੁਪਹਿਰੀ ਰੇਤ ਵਾਲਾ ਕੰਢਾ) ਉਤੇ ਆਹੀਆ ਸਮਾਜ ਦੇ ਭਾਗੇ ਚਾਗੇ। ਅਸੀਂ ਲਭਦੇ ਲਭਾਉਂਦੇ ਚਲ ਪਏ। ਸਮੁੰਦਰ ਦੇ ਕੰਢੇ ਕੰਢੇ ਦੀ ਲਗ ਭਗ ਗਡੀ ਜਾ ਰਹੀ ਸੀ। ਹੈਪੀ ਨੂੰ ਉਸ ਥਾਂ ਦਾ ਅੰਦਾਜ਼ਾ ਸੀ। ਰਸਤੇ ਵਿਚ ਸਮੁੰਦਰ ਦੇ ਵੀ ਨਜ਼ਾਰੇ ਸਨ ਅਤੇ ਜਦੋਂ ਅਸੀਂ ਪਿਛੇ ਮੁੜ ਕੇ ਵੇਖਿਆ ਤਾਂ ਦਾਰਾ ਸਲਾਮ ਸ਼ਹਿਰ ਦੀ ਸੁੰਦਰਤਾ ਵੀ ਵੇਖਣੀ ਬਣਦੀ ਸੀ।

ਬੀਚ ਤੇ ਪੁਜੇ ਤਾਂ ਅਗੋ ਹਾਕੀ ਦੀ ਟੀਮ ਸਮੁੰਦਰ ਵਿਚ ਇਸ਼ਨਾਨ ਕਰ ਰਹੀ ਸੀ। ਅਸਾਂ ਵੀ ਜਾਂਦਿਆਂ ਹੀ ਕਮੀਜ਼ ਪਜਾਮਾ ਉਤਾਰਿਆ ਤੇ ਜਾ ਸਮੁੰਦਰ ਵਿਚ ਵੜੇ। ਸਾਡੇ ਜਾਣ ਤੋਂ ਪਹਿਲਾਂ ਤਾਂ ਨੌਜਵਾਨ ਨਹਾ ਰਹੇ ਸਨ ਅਤੇ ਵਡੇਰੇ ਦਰਸ਼ਨ ਹੀ ਕਰ ਰਹੇ ਸਨ। ਕੂਕੇ ਹੋਣ ਤੇ ਸਾਹਮਣੇ ਸਮੁੰਦਰ ਹੋਵੇ ਫੇਰ ਉਹਨਾਂ ਦਾ ਇਸ਼ਨਾਨ ਨੂੰ ਜੀਅ ਨਾ ਕਰੇ? ਇਹ ਕਿਵੇਂ ਹੋਵੇ? ਪਰ ਉਹ ਸੰਗਦੇ ਸਨ। ਬਚਿਆਂ ਵਿਚ ਕਿਵੇਂ ਨਹਾਈਏ। ਅਸੀਂ ਸਮੁੰਦਰ ਵਿਚ ਗਏ ਤਾਂ ਜਥੇਦਾਰ ਸੇਵਾ ਸਿੰਘ ਜਗਾਧਰੀ ਕਹਿਣ ਲਗੇ ਮੇਰਾ ਬੜੇ ਚਿਰ ਦਾ ਜੀਅ ਕਰਦਾ ਸੀ। ਪਰ ਮੈਂ ਸੰਗਦਾ ਨਹਾਉਂਦਾ ਨਹੀਂ ਸੀ। ਬਸ ਸਭ ਜਵਾਨ ਬੁਢੇ ਮੋਟੇ ਪਤਲੇ ਸਰੀਰ ਸਮੁੰਦਰ ਦੀਆਂ ਲਹਿਰਾਂ ਦਾ ਆਨੰਦ ਮਾਣ ਰਹੇ ਸਨ। ਅਜ ਲਹਿਰਾਂ ਵੀ ਵਧ ਰਹੀਆਂ ਸਨ। ਰੇਤ ਬਹੁਤ ਹੀ ਸਾਫ ਤੇ ਚਮਕੀਲੀ ਸੀ ਅਤੇ ਪਾਣੀ ਵੀ ਡੂੰਘਾ ਤੇ ਵਧੀਆ। ਜਦੋਂ ਛੱਲ ਆਉਣੀ ਤਾਂ ਸਾਨੂੰ ਪੈਰਾਂ ਤੋਂ ਚੁਕ ਕੇ ਬਹੁਤ ਉਪਰ ਲੈ ਜਾਣਾ ਤੇ ਮੁੜ ਪੈਰ ਥਲੇ ਲਗ ਜਾਣੇ। ਜੋ ਨਹਾਉਣ ਦਾ ਮਜ਼ਾ ਆਇਆ ਉਹ ਅਗੇ ਹੋਰ ਕਿਸੇ ਬੀਚ ਤੇ ਨਹੀਂ ਆਇਆ।

ਸ਼ਾਮ ਦਾ ਦੀਵਾਨ ਸਤਿਗੁਰੂ ਜੀ ਦੇ ਇਕ ਸੇਵਕ ਪੰਡਿਤ ਜੀ ਦੇ ਘਰ ਸੀ। ਸ੍ਰੀਮਤੀ ਪੰਡਿਤ ਜੀ ਵਲੋਂ ਇਕ ਕਵਿਤਾ ਸਵਾਗਤ ਦੇ ਰੂਪ ਵਿਚ ਪੜ੍ਹੀ ਗਈ ਅਤੇ ਪੰਡਿਤ ਜੀ ਨੇ ਸਵਾਗਤ ਕੀਤਾ। ਮਕਾਨ ਦੀ ਸੁਰ ਉਪਰਲੀ ਛੱਤ ਤੇ ਖੁਲ੍ਹੀ ਹਵਾ ਵਿਚ ਬਹੁਤ ਵਧੀਆ ਨਜ਼ਾਰਾ ਸੀ।

੨ ਜੁਲਾਈ ਨੂੰ ਸਵੇਰ ਦੇ ਦੀਵਾਨ ਦਾ ਪ੍ਰੋਗਰਾਮ ਸ: ਗੁਰਬਚਨ ਸਿੰਘ ਮਠਾੜੂ ਦੇ ਨਵੇਂ ਮਕਾਨ ਵਿਚ ਸੀ। ਨਵੀਂ ਕੋਠੀ ਸ: ਦਇਆ ਸਿੰਘ ਜੀ ਦੇ ਕੋਲ ਹੀ ਬਣਾਈ ਸੀ ਅਤੇ ਡੀਜ਼ਾਈਨ ਵੀ ਉਹ ਹੀ ਸੀ। ਸ: ਗੁਰਬਚਨ ਸਿੰਘ ਉਹਨਾਂ ਦੇ ਘਰੋਂ ਬੀਬੀ ਜੀ ਅਤੇ ਲੜਕਾ ਨਰਿੰਦਰ ਸਿੰਘ ਕਈਆਂ ਦਿਨਾਂ ਤੋਂ ਅਣਥਕ ਸੇਵਾ ਵਿਚ ਜੁੱਟੇ ਹੋਏ ਸਨ। ਅਜ ਸਤਿਗੁਰੂ ਜੀ ਦੇ ਚਰਨ ਆਪਣੇ ਘਰ ਪੁਆ ਕੇ ਅਤੇ ਸਾਧ ਸੰਗਤ ਦੀ ਸੇਵਾ ਕਰਕੇ ਉਹ ਧਨ ਧਨ ਹੋ ਰਹੇ ਸਨ।

## ਅਜਾਇਬ ਘਰ ਵਿਚ

ਅਜ ਸਮਾਂ ਕਢ ਕੇ ਕਵੀ ਜੀ ਅਤੇ ਮੈਂ ਇਥੋਂ ਦਾ ਕੌਮੀ ਅਜਾਇਬ ਘਰ ਵੇਖਣ ਗਏ। ਸਾਡੇ ਗਾਈਡ ਸਨ ਸ: ਮਹਿੰਦਰ ਸਿੰਘ ਜੀ ਪਾਲਰੇ। ਇਥੇ ਅੱਜ ਬਹੁਤ ਰੌਣਕਾਂ ਸਨ।

ਚਾਲੇ ਮੁੰਡਿਆਂ ਕੁੜੀਆਂ ਦੀਆਂ ਕਈ ਟੋਲੀਆਂ ਅਵਰੀਕੀ ਕਬੀਲਿਆਂ ਦੇ ਨਾਚ ਨਚ ਰਹੇ ਸਨ ਅਤੇ ਗਾ ਰਹੇ ਸਨ। ਬਹੁਤ ਹੀ ਹੁਲਾਸ ਭਰਪੂਰ ਵਾਤਾਵਰਨ ਸੀ। ਇਕ ਮੇਲਾ ਹੀ ਲਗਾ ਹੋਇਆ ਸੀ। ਇਕ ਖਾਸ ਕਿਸਮ ਦੇ ਢੋਲ ਬਹੁਤ ਕਲਾਕਾਰੀ ਨਾਲ ਵਜ ਰਹੇ ਸਨ ਅਤੇ ਉਸ ਤਾਲ ਤੇ ਜੁਆਨ ਮੁੰਡੇ ਕੁੜੀਆਂ ਦੇ ਪੈਰ ਅਤੇ ਸਰੀਰ ਥਿਰਕ ਰਹੇ ਸਨ।

ਬਹੁਤ ਰੰਗ ਵਿਚ ਹੋ ਕੇ ਇਹ ਜਵਾਨ ਨੱਚ ਗਾ ਰਹੇ ਸਨ। ਕਾਰਨ ਇਹ ਸੀ ਕਿ ਇਥੇ ਅੰਪਸੋ ਵਲੋਂ ਬਾਂਡੂੰਗ ਕਾਨਫਰੰਸ ਦੀ ਤੀਹਵੀਂ ਵਰੇ ਗੰਢ ਮਣਾਈ ਜਾ ਰਹੀ ਸੀ। ਤਨਜ਼ਾਨੀਆ ਸਮਾਜਵਾਦੀ ਦੇਸ਼ ਹੋਣ ਕਰਕੇ ਬਹੁਤ ਉਤਸ਼ਾਹ ਨਾਲ ਇਹ ਜਸ਼ਨ ਮਨਾ ਰਿਹਾ ਸੀ। ਬਹੁਤ ਸਾਰੇ ਦੇਸ਼ਾਂ ਦੇ ਰਾਜਦੂਤ ਅਤੇ ਵਿਸ਼ੇਸ਼ ਕਰਕੇ ਸੋਵੀਅਤ ਦੇਸ਼ ਤੇ ਪ੍ਰਾਹੁਣੇ ਆਏ ਹੋਏ ਸਨ। ਟੋਲੀਆਂ ਦੀਆਂ ਟੋਲੀਆਂ ਇਹਨਾਂ ਲੋਕ ਨਿਤਕਾਰਾਂ ਦੀਆਂ ਹੋਰ ਵੀ ਆ ਰਹੀਆਂ ਸਨ ਅਤੇ ਨਚਦਿਆਂ ਗਾਉਂਦਿਆਂ ਦੇ ਚੇਹਰਿਆਂ ਤੇ ਇਕ ਅਲਬੇਲਾਪਣ ਇਕ ਬੇਪਰਵਾਹੀ ਅਤੇ ਖੁਸ਼ੀ ਦੇ ਪ੍ਰਭਾਵ ਚਿਤਰੇ ਹੋਏ ਸਨ।

ਸ: ਮਹਿੰਦਰ ਸਿੰਘ ਪਾਲਕੇ ਨੇ ਟਿਕਟ ਖਰੀਦੇ ਤੇ ਅਸੀਂ ਅੰਦਰ ਦਾਖਲ ਹੋਏ। ਇਹ ਅਜਾਇਬ ਘਰ ੧੯੪੦ ਵਿਚ ਚਾਲੂ ਹੋਇਆ ਸੀ। ਉਦੋਂ ਇਸ ਦਾ ਨਾਮ ਕਿੰਗ ਜਾਰਜ ਪੰਜਵਾਂ ਯਾਦਗਾਰੀ ਅਜਾਇਬ ਘਰ ਸੀ। ੧੯੬੧ ਵਿਚ ਤਨਜ਼ਾਨੀਆਂ ਅਜ਼ਾਦ ਹੋ ਗਿਆ। ਆਜ਼ਾਦੀ ਬਾਅਦ ਜਿਹੜੀਆਂ ਸਭ ਤੋਂ ਪਹਿਲੀਆਂ ਨਵੀਨ ਇਮਾਰਤਾਂ ਬਣੀਆਂ ਉਹਨਾਂ ਚੋਂ ਇਸ ਅਜਾਇਬ ਘਰ ਦਾ ਪਸਾਰ ਵੀ ਸੀ। ਬਾਅਦ ਵਿਚ ਜਦੋਂ ਰਾਸ਼ਟਰੀ ਕਰਨ ਕੀਤਾ ਗਿਆ ਤਾਂ ਇਸ ਦਾ ਨਾਮ ਨੈਸ਼ਨਲ ਮਿਊਜ਼ਿਅਮ ਆਫ਼ ਟਾਂਗਾਨੀਕਾ ਰਖਿਆ ਅਤੇ ਬਾਅਦ ਵਿਚ ਟਾਂਗਾਨੀਕਾ ਦੀ ਥਾਂ ਤਨਜ਼ਾਨੀਆ ਕੀਤਾ ਗਿਆ। ਭਾਵ ਤਨਜ਼ਾਨੀਆ ਦਾ ਕੌਮੀ ਅਜਾਇਬ ਘਰ। ਜਿਥੇ ਅੰਗਰੇਜ਼ਾਂ ਵੇਲੇ ਇਸ ਅਜਾਇਬ ਘਰ ਦਾ ਮੰਤਵ ਇਹ ਹੀ ਦਸਣਾ ਸੀ ਕਿ ਦੇਸ਼ ਦੇ ਮੂਲ ਵਸਨੀਕ ਕਿਨੇ ਜੰਗਲੀ ਹਨ। ਉਥੇ ਨਵੇਂ ਕੌਮੀ ਅਜਾਇਬ ਘਰ ਦਾ ਮੰਤਵ ਕੌਮੀ ਸਭਿਅਤਾ, ਵਿੱਦਿਆ ਅਤੇ ਸਾਇੰਸੀ ਕੇਂਦਰ ਵਜੋਂ ਇਸ ਦਾ ਵਿਕਾਸ ਕਰਨਾ ਸੀ। ਇਸ ਅਜਾਇਬ ਘਰ ਦਾ ਮੰਤਵ ਦੇਸ਼ ਪ੍ਰੇਮ ਅਤੇ ਅਫਰੀਕੀ ਏਕਤਾ ਦੀ ਭਾਵਨਾ ਨੂੰ ਬਲ ਦੇਣਾ ਹੈ। ਇਸ ਅਜਾਇਬ ਘਰ ਦੀ ਇਮਾਰਤ ਤਨਜ਼ਾਨੀਆ ਵਾਲਿਆਂ ਨੇ ਆਪ ਬਣਾਈ ਹੈ ਅਤੇ ਇਸ ਗਲ ਨੂੰ ਉਹ ਦੇਸ਼ ਦੇ ਮਾਡਰਨ ਯੁਗ ਵਿਚ ਪਰਵੇਸ਼ ਕਰਨਾ ਮੰਨਦੇ ਹਨ।

ਇਸ ਅਜਾਇਬ ਘਰ ਵਿਚ ਪੁਰਾਣੇ ਨਕਸ਼ੇ, ਤਸਵੀਰਾਂ ਆਦਿ ਕਾਲ ਦੀਆਂ ਮਨੁਖੀ ਤੇ ਜਨੌਰੀ ਖੋਪੜੀਆਂ, ਸ਼ਿਕਾਰ ਦੇ ਸਾਮਾਨ, ਲਕੜੀ ਦੀ ਕਸ਼ੀਦਾਕਾਰੀ ਪੁਰਾਣੀਆਂ ਬੇੜੀਆਂ ਦੇ ਢਾਂਚੇ ਪੁਰਾਣੀਆਂ ਹੱਥ ਲਿਖਤਾਂ ਤੋਂ ਇਲਾਵਾ ਇਤਿਹਾਸਕ ਸਾਮਗਰੀ, ਸੰਗੀਤ ਦੇ ਸਾਜ਼ ਲੋਕ ਨਾਚਾਂ ਦੀਆਂ ਤਸਵੀਰਾਂ, ਸਜਾਵਟ ਅਤੇ ਹਾਰ ਸ਼ਿੰਗਾਰ ਦੀਆਂ ਪਰੰਪਰਾਵਾਂ, ਲਕੜੀ ਦੀ ਬੁਤਕਲਾ ਦੇ ਨਮੂਨੇ, ਕਸ਼ੀਦਾਕਾਰੀ, ਬਰਤਨਾਂ ਦੇ ਨਮੂਨੇ, ਵਾਲਾਂ ਅਤੇ ਕੰਘੀਆਂ ਦੇ ਡੀਜ਼ਾਈਨ ਖਾਣ ਪੀਣ ਦੇ ਸਾਜ਼ ਤੇ ਸਾਮਾਨ ਖਡੌਣੇ ਏਨਾਂ ਕੁਝ ਰਖਿਆ ਪਿਆ ਸੀ ਕਿ ਅਤੀ ਪੁਰਾਤਨ ਯੁਗ ਤੋਂ ਲੈ ਕੇ ਅਜ ਦੇ ਮਾਡਰਨ ਯੁਗ ਤਕ ਤਨਜ਼ਾਨੀਆ ਦੀ ਤਾਰੀਖ਼ ਜੁਗਰਾਫੀਆ ਸਭਿਅਤਾ ਬੋਲੀਆਂ ਅਤੇ ਵਿਕਾਸ ਦੀ ਕਹਾਣੀ ਸਮਝ ਪੈ ਜਾਂਦੀ ਸੀ।

ਸ਼ਾਮ ਸ: ਸਤਵੰਤ ਸਿੰਘ ਪਾਲਕੇ ਦੀ ਫੈਕਟਰੀ ਵਿਚ ਪ੍ਰੋਗਰਾਮ ਸੀ। ਇਹ ਥਾਂ ਇੰਡਸਟ੍ਰੀਅਲ ਏਰੀਆ ਵਿਚ ਸੀ। ਮੋਟਰ ਗਡੀਆਂ ਵਿਚ ਹੀ ਇਸ ਥਾਂ ਪੁਜੇ। ਰਾਗੀ ਜੁਆਨ ਖੁਲ੍ਹੀ ਪਿਕ ਅਪ ਵੈਨ ਵਿਚ ਹੀ ਖੜੇ ਗਏ। ਇਹ ਤੌਅ ਤਾਂ ਨਹੀਂ ਸੀ ਕੀਤਾ ਗਿਆ ਪਰ ਐਨ ਸਮੇਂ ਤੇ ਇਹ ਮੋਟਰ ਗਡੀਆ ਦਾ ਵਾਹਵਾ ਜਲੂਸ ਜੇਹਾ ਬਣ ਗਿਆ। ਇਥੇ ਨਾਮ ਸਿਮਰਨ, ਕੀਰਤਨ ਅਤੇ ਲੰਗਰ ਦਾ ਪ੍ਰੋਗਰਾਮ ਸੀ। ਅਜ ਦਿਲੀ ਤੋਂ ਸ: ਹਰਮੀਤ ਸਿੰਘ ਚੱਡਾ ਵੀ ਪੁਜ ਗਏ ਸਨ ਅਤੇ ਕੀਨੀਆ ਦੀ ਸੰਗਤ ਵਾਪਸ ਨੈਰੋਬੀ ਵਾਸਤੇ ਪ੍ਰਸਥਾਨ ਕਰ ਚੁੱਕੀ ਸੀ।

## ਇਰੀਂਗਾ ਨੂੰ ਕੂਚ

੩ ਜੁਲਾਈ ਨੂੰ ਦਾਰਾਸਲਾਮ ਤੋਂ ਲਗ ਭਗ ੩੦੦ ਮੀਲ ਦੂਰ ਇਕ ਸ਼ਹਿਰ ਇਰੀਂਗਾ ਜਾਣ ਦਾ ਪ੍ਰੋਗਰਾਮ ਸੀ। ਸਾਡੇ ਡੇਰੇ ਤਾਂ ਸਵੇਰੇ ਪੰਜ ਵਜੇ ਹੀ ਇਕ ਸਠ ਸੀਟਾਂ ਵਾਲੀ ਬਸ ਆ ਗਈ ਅਤੇ ਸਾਮਾਨ ਸਹਿਤ ਅਸੀਂ ਸਵਾਰ ਹੋ ਗਏ ਪਰ ਬਾਕੀ ਸਵਾਰੀਆਂ 'ਚੱਕਦਿਆਂ' ਸਾਮਾਨ ਇਕਠਾ ਕਰਦਿਆਂ ਅਤੇ ਵੱਖ ਵੱਖ ਥਾਵਾਂ ਦੀ ਪ੍ਰਕਰਮਾ ਕਰਦਿਆਂ ਸੁਭਾਵਕ ਹੀ ਦੇਰ ਲਗ ਗਈ। ਸਵੇਰੇ ਚਲਣ ਦਾ ਪ੍ਰੋਗਰਾਮ ਇਸ ਕਰਕੇ ਸੀ ਕਿ ਰਸਤੇ ਵਿਚ ਮਕੂਮੀ ਨੈਸ਼ਨਲ ਪਾਰਕ ਪੈਂਦਾ ਸੀ। ਜੇ ਉਸ ਥਾਂ ਸੂਰਜ ਚੜਣ ਤੋਂ ਥੋੜੀ ਦੇਰ ਬਾਅਦ ਭਾਵ ਸਵੇਰ ਦੇ ਵਕਤ ਪੁਜ ਜਾਂਦੇ ਤਾਂ ਜੰਗਲੀ ਜਾਨਵਰ ਵੇਖ ਸਕਦੇ ਸਾਂ। ਉਸ ਬਾਅਦ ਦੁਪਹਿਰੇ ਉਹ ਲੁਕ ਛਿਪ ਜਾਂਦੇ ਹਨ। ਅਫਰੀਕਾ ਬਾਰੇ ਬਹੁਤ ਸਾਰੀਆਂ

ਰਿਪੋਰਟਾਂ ਪੜ੍ਹ, ਅਤੇ ਜਾਣਕਾਰਾਂ ਦੀ ਜ਼ਬਾਨੀ ਗੱਲਾਂ ਸੁਣੀਆਂ ਹੋਈਆਂ ਸਨ ਕਿ ਅਫਰੀਕਾ ਦੀਆਂ ਕੌਮੀ ਰੱਖਾਂ ਵਿਚ ਜੰਗਲੀ ਜਾਨਵਰ ਖੁਲ੍ਹੇ ਫਿਰਦੇ ਹਨ। ਇਸ ਮਤਲਬ ਦੀਆਂ ਤਸਵੀਰਾਂ ਵੀ ਦੇਖੀਆਂ ਸਨ। ਵਰਿਆਮ ਦੇ ਸੂਬਾ ਸਾਹਿਬ ਸਿੰਘ ਅੰਕ ਵਿਚ ਕਵੀ ਜੀ ਦਾ ਲੇਖ ਜੰਗਲੀ ਜੀਵਾਂ ਦੀ ਧਰਤੀ ਛਪਿਆ ਸੀ। ਉਸ ਵਿਚ ਇਹਨਾਂ ਜੰਗਲੀ ਰੱਖਾਂ ਦਾ ਜ਼ਿਕਰ ਸੀ। ਪਰ ਅਸੀਂ ਕਿੰਨੇ ਹੀ ਦਿਨਾਂ ਦੇ ਆਏ ਸਾਂ ਜੰਗਲੀ ਜੀਵਾਂ ਵਾਲਾ ਅਫਰੀਕਾ ਤਾਂ ਅਜੇ ਵੇਖਿਆ ਹੀ ਨਹੀਂ ਸੀ। ਇਸ ਵਾਸਤੇ ਅਜ ਦੀ ਯਾਤਰਾ ਵਾਸਤੇ ਬਹੁਤ ਦਿਲਚਸਪੀ ਸੀ। ਅਜ ਸ਼ਾਮ ਨੂੰ ਇਰੀਂਗੇ ਸ਼ਹਿਰ ਪ੍ਰੋਗਰਾਮ ਸੀ। ਲਾਂਗਰੀਆਂ ਵਾਲੀ ਗੱਡੀ ਅੰਤਵਾਂਸ ਜਾ ਚੁਕੀ ਸੀ। ਇਕ ਪੂਰੀ ਬਸ ਅਤੇ ਕੁਝ ਹੋਰ ਕਾਰਾਂ ਵੈਗਨਾਂ ਜਾ ਰਹੀਆਂ ਸਨ। ਸਤਿਗੁਰੂ ਜੀ ਵਖਰੀ ਕਾਰ ਵਿਚ ਸਨ।

ਅਜ ਪਹਿਲੀ ਵਾਰ ਦਾਰਾਸਲਾਮ ਤੋਂ ਬਾਹਰ ਨਿਕਲ ਕੇ ਤਨਜ਼ਾਨੀਆ ਦੇਸ਼ ਵੇਖਣ ਦਾ ਮੌਕਾ ਮਿਲਿਆ। ਸਾਡੀ ਸੋਚ ਦੇ ਬਿਲਕੁਲ ਉਲਟ ਸੜਕ ਬਹੁਤ ਠੀਕ ਸੀ। ਦਾਰਾਸਲਾਮ ਦੀਆਂ ਟੁੱਟੀਆਂ ਸੜਕਾਂ ਵੇਖ ਕੇ ਅੰਦਾਜ਼ਾ ਸੀ ਕਿ ਬਾਕੀ ਦੇਸ਼ ਦੀਆਂ ਸੜਕਾਂ ਤਾਂ ਰਾਜਧਾਨੀ ਤੋਂ ਮਾੜੀਆਂ ਹੋਣਗੀਆਂ ਪਰ ਸਾਡਾ ਇਹ ਅੰਦਾਜ਼ਾ ਗਲਤ ਨਿਕਲਿਆ। ਸੜਕ ਵਧੀਆ ਹੀ ਸੀ। ਬਸ ਵੀ ਡੀ-ਲੈਕਸ ਵਧੀਆ ਸੀ। ਆਰਾਮ ਦੇਹ ਸੀਟਾਂ ਅਤੇ ਚੌੜੀਆਂ ਸਨ। ਲੰਮੇ ਸਫਰ ਵਿਚ ਕਿਸੇ ਪ੍ਰਕਾਰ ਦੀ ਤਕਲੀਫ ਨਹੀਂ ਹੋਈ। ਸਾਨੂੰ ਤੁਰਦਿਆਂ ਨੂੰ ਹੀ ਦਸ ਤੋਂ ਉਪਰ ਵਕਤ ਹੋ ਗਿਆ। ਰਸਤੇ ਵਿਚ ਮੀਲਾਂ ਤੱਕ ਕੋਈ ਸ਼ਹਿਰ ਨਹੀਂ ਸਨ ਬਸ ਇਕ ਸ਼ਹਿਰ ਹੀ ਆਇਆ ਜਿਥੇ ਗੁਰਦੁਆਰੇ ਵਿਚ ਉਥੋਂ ਦਿਆਂ ਭਾਰਤੀਆਂ ਨੇ ਸਾਡਾ ਸਵਾਗਤ ਕੀਤਾ। ਬਹੁਤ ਫਸਲ ਵੀ ਕੋਈ ਨਹੀਂ ਸੀ। ਇਕ ਖਾਸ ਕਿਸਮ ਦਾ ਉੱਚਾ ਘਾਹ ਹੀ ਉਗਿਆ ਹੋਇਆ ਸੀ ਜਾਂ ਦਰਖਤ ਸਨ। ਬੇ-ਆਬਾਦ ਜੰਗਲੀ ਇਲਾਕਾ ਸੀ। ਹਾਂ ਕਿਤੇ ਕਿਤੇ ਇਕ ਖਾਸ ਕਿਸਮ ਦੇ ਉਚੇ ਲੰਮੇ ਪੌਦਿਆਂ ਦੀਆਂ ਕਤਾਰਾਂ ਦੀਆਂ ਕਤਾਰਾਂ ਕਾਸ਼ਤ ਕੀਤੀਆਂ ਹੋਈਆਂ ਸਨ। ਦਸਿਆ ਗਿਆ ਕਿ ਇਹ ਕੇਵੜਾ ਹੈ ਜਿਸ ਨੂੰ ਅੰਗਰੇਜ਼ੀ ਵਿਚ ਸਾਈਸਲ ਆਖਦੇ ਹਨ। ਇਸ ਦੇ ਪੱਤੇ ਤੋਂ ਰੱਸੇ ਬੋਰੀਆਂ ਆਦਿ ਬਣਦੀਆਂ ਹਨ। ਇਹ ਬਾਹਰ ਵਿਚ ਪਟਸਨ ਦੇ ਮੁਕਾਬਲੇ ਦੀ ਚੀਜ਼ ਸੀ। ਬਹੁਤ ਸਾਰੇ ਇਲਾਕੇ ਵਿਚ ਇਹ ਕੇਵੜਾ ਬੀਜਿਆ ਸੀ ਅਤੇ ਫੇਰ ਵਿਚ ਹੀ ਫੈਕਟਰੀ ਲਗੀ ਹੋਈ ਸੀ ਜੋ ਤਿਆਰ ਮਾਲ ਬਣਾਉਂਦੀ। ਇਹ ਕੇਵੜਾ ਤਨਜ਼ਾਨੀਆ ਦੀ ਕਮਾਈ ਖਾਸ ਕਰ ਕੇ ਵਦੇਸ਼ੀ ਸਿਕੇ ਦਾ ਵਡਾ ਸੋਮਾ ਹੈ। ਪ੍ਰਧਾਨ ਨਯੀਰੇਰੇ ਨੇ ਇਕ ਵਾਰ ਕਿਹਾ ਸੀ ਕਿ ਦੇਸ਼ ਦੇ ਵਦੇਸ਼ੀ ਸਿਕੇ ਦੇ ਤਿੰਨ ਹੀ ਸੋਮੇ ਹਨ। ਹੀਰੇ, ਸਾਈਸਲ ਅਤੇ ਜੰਗਲੀ ਜੀਵ। ਇਸ ਇਲਾਕੇ ਵਿਚੋਂ ਲੰਘਦਿਆਂ ਖਿਆਲ ਆਉਂਦਾ ਸੀ ਕਿ ਇਹ ਅਫਰੀਕਾ ਦੀ ਧਰਤੀ ਏਡੀ ਜਾਨਦਾਰ ਧਰਤੀ ਹੈ ਜੇ ਕਿਤੇ ਇਹਨਾਂ ਜ਼ੋਰ ਲਾ ਕੇ ਜ਼ਮੀਨ ਤਿਆਰ ਕਰ ਕੇ ਏਥੇ ਖੇਤੀ ਬਾੜੀ ਕਰ ਲਈ ਤਾਂ ਧਨ ਦੌਲਤ ਵਿਚ ਤਾਂ ਇਸਦਾ ਮੁਕਾਬਲਾ ਨਹੀਂ ਹੋ ਸਕੇਗਾ। ਪਰ ਅਜੇ ਤਾਂ ਇਥੇ ਗਰੀਬੀ ਦਾ ਵਾਹਾ ਪਹਿਰਾ ਹੀ ਸੀ। ਇਸ ਦੇਸ਼ ਦੀ ਦੌਲਤ ਹੀਰੇ ਆਦਿ ਤਾਂ ਯੂਰਪੀਨ ਦੇਸ਼ ਲੈ ਗਏ। ਅਗੋਂ ਇਕ ਬਹੁਤ ਮੁਹਤਾਜ ਹੋ ਗਏ ਹਨ। ਜਦੋਂ ਵੀ ਇਸ ਧਰਤੀ ਅੰਦਰਲੀ ਛਪੀ ਦੌਲਤ ਨੂੰ ਕਢਣਾ ਤੇ ਸੰਭਾਲਣਾ ਆ ਗਿਆ ਇਹ ਬਹੁਤ ਅਮੀਰ ਹੋ ਜਾਣਗੇ।

ਰਸਤੇ ਵਿਚ ਮਾੜੇ ਮੋਟੇ ਅੱਡਿਆਂ ਤੇ ਜਾਂਦਾ ਕਾਫਲਾ ਰੁਕਦਾ ਤਾਂ ਕਾਲੇ ਅਫਰੀਕਨ ਬਚੇ ਸਾਨੂੰ ਘੇਰ ਲੈਂਦੇ। ਖਾਣ ਵਾਸਤੇ ਬਸ ਮੌਸੰਮੀਆਂ ਹੀ ਸਨ। ਉਹਨਾਂ ਦੇ ਟੋਕਰੇ ਭਰ ਕੇ ਲੈ ਆਉਂਦੇ। ਇਹ ਇਕ ਖਾਸ ਤਰੀਕੇ ਨਾਲ ਛਿਲਕਾ ਉਤਾਰ ਦਿੰਦੇ ਅਤੇ ਚੂਪਣ ਦਾ ਤਰੀਕਾ ਵੀ ਇਹ ਕਿ ਵਿਚੋਂ ਰਸ ਚੂਪੀ ਜਾਵੋ ਤੇ ਚੀਰੀ ਹੋਈ ਮੌਸਮੀ ਕੌਲੀ ਦਾ ਕੰਮ ਵੀ ਦੇਂਦੀ। ਵੇਚਣ ਵਾਸਤੇ ਖੇਡੌਲ ਜਿਹੇ ਲਕੜੀ ਦੇ ਕੰਘੇ ਆਦਿ ਹੀ ਉਹਨਾਂ ਕੋਲ ਸਨ। ਨੰਗੇ ਢਿਡ ਤੇ ਸਰੀਰ ਬਗੈਰ ਜੁਤੀਆਂ ਤੋਂ। ਦੂਰ ਘਰਾਂ ਵਿਚ ਔਰਤਾਂ ਝੁੰਡ ਬਣਾ ਕੇ ਸਾਨੂੰ ਵੇਖਦੀਆਂ ਫੇਰ ਕੰਮ ਕਰਨ ਲਗ ਜਾਂਦੀਆਂ। ਕਈ ਔਰਤਾਂ ਸੜਕ ਤੇ ਮਿਲੀਆਂ ਜੋ ਦੂਰ ਦੂਰ ਤੋਂ ਪਾਣੀ ਲਿਆ ਰਹੀਆਂ ਸਨ।

ਅਸੀਂ ਉਸ ਵੇਲੇ ਮਕੂਮੀ ਕੌਮੀ ਪਾਰਕ ਵਿਚ ਪੁਜੇ ਜਦੋਂ ਜਾਨਵਰ ਬਹੁਤ ਘੱਟ ਹੁੰਦੇ ਹਨ। ਦੁਪਹਿਰ ਦੇ ਵਕਤ। ਇਸ ਕੌਮੀ ਰੱਖ ਦੀ ਕੋਈ ਵਲਗਣ ਨਹੀਂ ਸੀ। ਬਸ ਜਰਨੈਲੀ ਸੜਕ ਤੇ ਇਕ ਬੋਰਡ ਲਗਾ ਸੀ ਕਿ ਇਥੇ ਮਕੂਮੀ ਨੈਸ਼ਨਲ ਪਾਰਕ ਸ਼ੁਰੂ ਹੁੰਦਾ ਹੈ। ਜਗਾਹ ਇਹ ਬਾਕੀ ਸਫਰ ਵਾਂਗ ਹੀ ਉਜਾੜ ਸੀ। ਬਸ ਏਥੇ ਜੰਗਲੀ ਜਾਨਵਰਾਂ ਨੂੰ ਮਾਰਨ ਦੀ ਮਨਾਹੀ ਹੁੰਦੀ ਹੈ। ਵੈਸੇ ਤਾਂ ਜਾਨਵਰ ਵੇਖਣੇ ਹੋਣ ਤਾਂ ਪਰਵੇਸ਼ ਦੁਆਰ ਤੋਂ ਟਿਕਟ ਕਟਾ ਕੇ ਅੰਦਰ ਜਾਵੋ

ਤੇ ਆਪਣੀ ਗੱਡੀ ਵਿਚ ਬੈਠੇ ਬੈਠੇ ਵਖ ਵਖ ਕਚੀਆਂ ਪਕੀਆਂ ਸੜਕਾਂ ਤੇ ਮੈਦਾਨਾਂ ਵਿਚ ਘੁੰਮੋ ਤਦ ਜਾਨਵਰ ਵੇਖਣ ਨੂੰ ਬਹੁਤ ਮਿਲਣਗੇ। ਪਰ ਸਿਧੀ ਸੜਕ ਤੇ ਜਾਂਦਿਆਂ ਵੀ ਜਾਨਵਰ ਦਿਖਾਈ ਪੈ ਜਾਂਦੇ ਹਨ। ਇਹ ਬਗੈਰ ਟਿਕਟ ਦੇ ਹੀ ਦਰਸ਼ਨ ਦੇ ਜਾਂਦੇ ਸਨ। ਲੰਮੀਆਂ ਧੌਣਾਂ ਵਾਲੇ ਜਰਾਫ ਖੁਸ਼ੀਆਂ ਚੱਕ ਕੇ ਇਵੇਂ ਚਲੱਤੇ ਹੁੰਦੇ ਜਿਵੇਂ ਇਹ ਸਾਡੀ ਉਡੀਕ ਵਿਚ ਹੀ ਵਿਆਕੁਲ ਹੋਏ ਪਏ ਹਨ। ਕਿਤੇ ਹਿਰਨਾਂ ਦੇ ਝੁੰਡ ਕਿਤੇ ਹਾਥੀ। ਕਿਤੇ ਲੂਮੜ ਕਿਤੇ ਬਾਂਦਰ ਬੜੇ ਮਾਨ ਅਤੇ ਵਕਾਰ ਨਾਲ ਸੜਕ ਦੇ ਉਪਰ ਜਾਂ ਆਲੇ ਦੁਆਲੇ ਦਿਸਦੇ। ਧਾਰੀਦਾਰ ਜਿਸਮਾਂ ਵਾਲੇ ਜ਼ੈਬਰੇ, ਜੰਗਲੀ ਮੱਝਾਂ ਹਰਨ ਖਾਣਾ ਸਿੰਘ ਵੀ ਚਲਦੀ ਗੱਡੀ ਚੋਂ ਦਿਸਦੇ। ਕਿਤੇ ਕਿਤੇ ਗੱਡੀ ਖਲਾਰ ਕੇ ਵੀ ਮੁਤਾਲਿਆ ਕੀਤਾ ਜਾਂਦਾ। ਇਹਨਾਂ ਜਾਨਵਰਾਂ ਨੂੰ ਇਨਸਾਨ ਤੋਂ ਕੋਈ ਡਰ ਨਹੀਂ ਸੀ ਕਿਉਂਕਿ ਇਥੇ ਕਿਸੇ ਇਨਸਾਨ ਦੀ ਜੁਰਤ ਨਹੀਂ ਸੀ ਕਿ ਕਿਸੇ ਦੇ ਉਹ ਸ਼ਰੀਰ ਵੀ ਪਾ ਜਾਵੇ।

ਇਹ ਪਾਰਕ ਅਸੀਂ ਇਕ ਘੰਟੇ ਕੁ ਵਿਚ ਪਾਰ ਕਰ ਗਏ ਅਤੇ ਦਿਨ ਵੀ ਢਲਣ ਲਗਾ ਅਤੇ ਰਸਤਾ ਵੀ ਪਹਾੜੀ ਹੋਣ ਲਗ ਪਿਆ। ਇਸ ਦੀ ਆਪਣੀ ਹੀ ਸੁੰਦਰਤਾ ਸੀ। ਹਰਿਆਵਲੇ ਪਹਾੜਾਂ ਦੀਆਂ ਚੜਾਈਆਂ ਵਿੰਗ ਟੇਢ ਅਤੇ ਵਧ ਰਹੀ ਸਰਦੀ ਬੜਾ ਰੁਮਾਂਚਕਾਰੀ ਪ੍ਰਭਾਵ ਦੇ ਰਹੇ ਸਨ। ਸਵੇਰ ਦੇ ਤੁਰੇ ਅਸੀਂ ਸ਼ਾਮ ਨੂੰ ਇਰੀਂਗੇ ਪੁਜੇ। ੩੦੦ ਮੀਲ ਦਾ ਸਫਰ ਕਰ ਕੇ ਆਏ ਸਾਂ ਪਰ ਇਹਨਾਂ ਨਜ਼ਾਰਿਆਂ ਕਰਕੇ ਅਕੇਵਾਂ ਸਕੇਵਾਂ ਨਹੀਂ ਸੀ। ਖਾਸ ਇਰੀਂਗਾ ਤਾਂ ਹੈ ਹੀ ਪਹਾੜੀ ਇਲਾਕਾ ਅਤੇ ਇਥੇ ਬਹੁਤ ਸਰਦੀ ਸੀ। ਦੂਰ ਦੂਰ "ਹਲਵਾਨਾਂ ਅਤੇ ਪਹਾੜੀਆਂ ਦਾ ਦ੍ਰਿਸ਼ ਬਹੁਤ ਮਨ ਨੂੰ ਲੁਭਾਉਂਦਾ ਸੀ।

ਛੁਪੀ ਸ਼ਾਮ ਜਦੋਂ ਅਸੀਂ ਆਪਣੇ ਮੇਜ਼ਬਾਨ ਸ੍ਰੀ ਧਰਮ ਪਾਲ ਮਰਵਾਹਾ ਦੇ ਨਵੇਂ ਉਸਾਰੇ ਕੰਪਲੈਕਸ ਪਟਰੋਲ ਪੰਪ ਅਤੇ ਗੈਸਟ ਹਾਊਸ ਵਿਚ ਉਤਰੇ ਤਾਂ ਅਗੇ ਰੰਗ ਬਰੰਗੀਆਂ ਝੰਡੀਆਂ ਨਾਲ ਉਹਨਾਂ ਇਮਾਰਤਾਂ ਸਜਾਈਆਂ ਹੋਈਆਂ ਸਨ। ਸਤਿਗੁਰੂ ਜੀ ਸਾਡੇ ਤੋਂ ਪਹਿਲਾਂ ਪਧਾਰ ਚੁਕੇ ਸਨ ਮਰਵਾਹਾ ਪਰਿਵਾਰ ਨੇ ਹਜ਼ੂਰ ਦਾ [illegible] ਸਵਾਗਤ ਕੀਤਾ ਸੀ ਅਤੇ ਸਤਿਗੁਰੂ ਜੀ ਨਿਵਾਸ ਅਸਥਾਨ ਨੂੰ ਚਲੇ ਗਏ ਸਨ।

ਸਾਡੇ ਜੱਥੇ ਦੀ ਦੁੱਧ ਫਲ ਅਤੇ ਮਠਿਆਈਆਂ ਨਾਲ ਆਓ ਭਗਤ ਕੀਤੀ ਗਈ। ਉਪਰੰਤ ਰਾਤ ਰਹਿਣ ਵਾਸਤੇ ਡੇਰਿਆਂ ਦਾ ਪਰਬੰਧ ਕੀਤਾ ਗਿਆ। ਮਰਵਾਹਾ ਜੀ ਦੇ ਗਰੁਪ ਵਲੋਂ ਹੀ ਇਕ ਵਡਾ ਵਿਸ਼ਰਾਮ ਘਰ ਮੋਟੇਲ ਗਨਸੈਟ ਕੰਪਲੈਕਸ ਉਸਾਰਿਆ ਗਿਆ ਹੈ ਜਿਸ ਵਿਚ ਅਨੇਕਾਂ ਹੀ ਕਮਰੇ ਸਣੇ ਗੁਸਲਖਾਨੇ ਅਤੇ ਟੱਟੀਆਂ ਦੇ ਤਿਆਰ ਸਨ। ਉਹਨਾਂ ਦਾ ਉਦਘਾਟਨ ਸਾਧ ਸੰਗਤ ਦੇ ਡੇਰੇ ਲਵਾ ਕੇ ਹੀ ਕੀਤਾ ਗਿਆ। ਦਾਰਾਸਲਾਮ ਤੋਂ ਹੀ ਬਹੁਤ ਸਾਰੇ ਯਾਤਰੂ ਆਪਣੇ ਨਾਲ ਕੰਬਲ ਲੈ ਆਏ ਸਨ ਅਤੇ ਊਨੀ ਕਪੜੇ ਵੀ। ਇਥੇ ਬਹੁਤ ਸਰਦੀ ਸੀ।

ਸ਼ਾਮ ਨੂੰ ਨਿਤ ਨੇਮ ਅਤੇ ਕੀਰਤਨ ਬਹੁਤ ਵਡੇ ਹਾਲ ਵਿਚ ਹੋਇਆ ਜੋ ਝੰਡੀਆਂ ਨਾਲ ਸਜਾਇਆ ਗਿਆ ਸੀ। ਸਵੇਰੇ ਦੀ ਮਾੜੀ ਮੋਟੀ ਥਕਾਵਟ ਵੀ ਕੀਰਤਨ ਨਾਲ ਦੂਰ ਹੋ ਗਈ। ਮੈਂ ਅਵਤਾਰ ਸਿੰਘ ਨਾਲ ਸਰਦੀ ਦਾ ਜ਼ਿਕਰ ਕੀਤਾ ਉਸ ਕੰਬਲ ਦੀ ਬੁਕਲ ਮਾਰੀ ਹੋਈ ਸੀ। ਉਹ ਕਹਿਣ ਲਗਾ ਸਰਦੀ ਤਾਂ ਬਹੁਤੀ ਨਹੀਂ ਹੈ। ਮੈਂ ਪੁਛਿਆ ਫਿਰ ਤੁਸੀਂ ਕੰਬਲ ਦਾ ਝੰਗਲਮਾਟਾ ਕਿਉਂ ਕੀਤਾ ਹੋਇਆ ਹੈ? ਅਖੇ ਇਹ ਤਾਂ ਏਸ ਕਰਕੇ ਕਿ ਕੋਈ ਹੋਰ ਨਾ ਕੰਬਲ ਚੁੱਕ ਕੇ ਲੈ ਜਾਵੇ।

ਗਲ ਉਹਦੀ ਠੀਕ ਸੀ ਰਾਤ ਦੇ ਦਸੀਆਂ ਭੋਜਨ ਬਾਅਦ ਜਦੋਂ ਵਿਸ਼ਰਾਮ ਦਾ ਸਮਾਂ ਆਇਆ ਤਾਂ ਵੇਖਿਆ ਕਿ ਬਾਵਜੂਦ ਕਹਿਣ ਦੇ ਵੀ ਬਹੁਤੇ ਸਰੀਰ ਆਪਣੇ ਕੰਬਲ ਨਹੀਂ ਸਨ ਲਿਆਏ। ਸਾਨੂੰ ਤਾਂ ਪ੍ਰਧਾਨ ਸਾਹਿਬ ਪਾਲਰੇ ਨੇ ਕਿਹਾ ਸੀ ਕਿ ਤੁਹਾਨੂੰ ਉਥੇ ਕੰਬਲ ਮਿਲ ਜਾਵੇਗਾ। ਅਸੀਂ ਤਾਂ ਇਤਬਾਰ ਕਰਨ ਗਿੱਝੇ ਹੋਏ ਹਾਂ ਤੇ ਸਮਝਦੇ ਵੀ ਵੀ. ਆਈ. ਪੀ. ਸਾਂ ਪਰ ਕੰਬਲ ਕਿਥੋਂ ਆਉਂਦਾ। ਦਾਰਾਸਲਾਮ ਅਤੇ ਇਰੀਂਗਾ ਵਿਚ ਰਾਬਤੇ ਵਿਚ ਇਸ ਗਲ ਤੇ ਗੌਰ ਨਹੀਂ ਸੀ ਹੋ ਸਕਿਆ। ਮਰਵਾਹਾ ਸਾਹਿਬ ਨੇ [illegible] ਤੌਰ ਤੇ ਪਤਾ ਨਹੀਂ ਕਿਵੇਂ ਕਿਥੋਂ ਨਵੇਂ ਕੰਬਲ ਮੰਗਵਾਏ ਅਤੇ ਜਿੰਦੇ ਹੱਥ ਆਇਆ ਉਹ ਲੈ ਗਿਆ। ਮਰਵਾਹਾ ਜੀ ਦੀ ਹਿੰਮਤ ਦੀ ਦਾਦ ਦੇਣੀ ਬਣਦੀ ਹੈ ਕਿ ਸਾਰਾ ਪਰਿਵਾਰ ਹੀ ਆਓ ਭਗਤ ਵਾਸਤੇ ਜੁੱਟਿਆ ਪਿਆ ਸੀ। ਹੁਣ ਮੈਂ ਵੀ ਕੰਬਲ ਲੈਣ ਵਿਚ ਕਾਮਯਾਬ ਹੋ ਗਿਆ ਸਾਂ। ਪਰ ਕਮਰੇ ਵਿਚ ਯਾਤਰੂ ਜ਼ਿਆਦਾ ਸਨ। ਮੇਰੇ ਕੋਲ ਆਪਣੀ ਇਕ ਗਰਮ ਜਰਸੀ ਇਕ [illegible] ਵੀ ਸੀ। ਗਲ ਪਾਉਣ ਵਾਲੇ ਸਵੇਟਰ ਕੋਟੀ ਜੈਕਟ ਵੀ ਸਨ। ਇਹ ਸਾਰੇ ਹੀ ਅਸਾਂ ਵੰਡ ਵੰਡਾ ਲਏ। ਹਰਜੀਤ ਸਿੰਘ ਚੇਡਾ

ਕਹਿਣ ਲਗੇ ਕਿ ਚਾਚਾ ਨਰੈਣ ਸਿੰਘ ਬੇਠ ਦੋ ਕੰਬਲ ਧਰ ਲੈ ਆਉਂਦਾ ਹਾਂ। ਉਹ ਤੇ ਸੰਤ ਦਿਆਲ ਸਿੰਘ ਢਗਾਵਾੜਾ ਚਾਚਾ ਜੀ ਨੂੰ ਲਭਦੇ ਰਹੇ ਅੰਤ ਦਿਵੇਂ ਹੀ ਜੇ ਕੇ ਵਧੀਆ ਗੁਜ਼ਾਰਾ ਕੀਤਾ। ਸਵੇਰੇ ਸੰਤ ਨਰੈਣ ਸਿੰਘ ਜੀ ਤੋਂ ਪਤਾ ਲਗਾ ਕਿ ਉਹਨਾਂ ਕੰਬਲ ਭੇਜ ਦਿਤਾ ਸੀ। ਪਰ ਇਸ ਨੂੰ ਵਰਤਿਆ ਰਵਾਂਥ ਵਿਚ ਸੰਤ ਦਿਆਲ ਸਿੰਘ ਜੀ ਨੇ।

ਰਾਤ ਸਾਰਿਆਂ ਨੇ ਬਹੁਤ ਸੁਖ ਨਾਲ ਕਟੀ ਸੀ ਪਰ ਮਰਵਾਹਾ ਜੀ ਇਹ ਕੰਬਲਾਂ ਵਾਲੀ ਗਲ ਨੂੰ ਬਹੁਤ ਮਹਿਸੂਸ ਕਰ ਰਹੇ ਸਨ।

## ਸਵਾਗਤ ਸਮਾਰੋਹ

੪ ਜੁਲਾਈ ਨੂੰ ੧੦ ਵਜੇ ਇਕ ਵਿਸ਼ੇਸ਼ ਸਮਾਰੋਹ ਸੀ। ਇਕ ਕੰਪਣੀ ਜਿਸ ਦੇ ਬਹੁਤ ਸਾਰੇ ਕਾਰੋਬਾਰ ਹਨ ਉਸ ਦਾ ਨਾਮ 'ਵੇਕੂਲੈਂਗ ਗਰੁਪ ਆਫ ਕੰਪਨੀਜ਼' ਹੈ ਇਸ ਦੇ ਚੇਅਰਮੈਨ ਅਤੇ ਮੈਨੇਜਿੰਗ ਡਾਇਰੈਕਟਰ ਸ: ਧਰਮ ਪਾਲ ਮਰਵਾਹਾ ਹਨ।

ਮਰਵਾਹਾ ਜੀ ਦੀ ਕੰਪਣੀ ਦੇ ਸੱਦੇ ਤੇ ਇਲਾਕੇ ਦੇ ਸਭ ਸਰਕਾਰੀ ਅਤੇ ਅਰਧ ਸਰਕਾਰੀ ਵਿਅਕਤੀ ਆਏ ਹੋਏ ਸਨ। ਇਹਨਾਂ ਵਿਚ ਸਭ ਧਰਮਾਂ ਦੇ ਲੋਕ ਸਨ ਮੁਸਲਮਾਨ ਈਸਾਈ ਹਿੰਦੂ ਸਿਖ ਕਾਲੇ ਭੂਰੇ ਗੋਰੇ ਸਭ। ਤਨਜ਼ਾਨੀਆ ਦੀ ਹਕੂਮਤੀ ਪਾਰਟੀ ਦੇ ਲੀਡਰ ਵੀ ਸਨ। ਮਰਵਾਹਾ ਜੀ ਨੇ ਅੰਗਰੇਜ਼ੀ ਵਿਚ ਸਵਾਗਤੀ ਭਾਸ਼ਨ ਪੜ੍ਹਿਆ।

"ਪੂਜ ਹਿਜ਼ਹੋਲੀਨੈੱਸ ਸਤਿਗੁਰੂ ਜੀ, ਪਾਰਟੀ ਅਤੇ ਸਰਕਾਰ ਦੇ ਲੀਡਰੋ, ਅਤੇ ਵੱਖ ਵੱਖ ਫਿਰਕਿਆਂ ਦੇ ਸਤਿਕਾਰ ਯੋਗ ਮੈਂਬਰੋ ਮੈਂ ਤੁਹਾਡਾ ਹਾਰਦਕ ਸਵਾਗਤ ਕਰਦਾ ਹਾਂ। ਅਜ ਅਸੀਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਆਪਣੇ ਦਰਮਿਆਨ ਪਾ ਕੇ ਬਹੁਤ ਸਨਮਾਨੇ ਹੋਏ ਸਮਝਦੇ ਹਾਂ। ਸਤਿਗੁਰੂ ਜੀ ਭਾਰਤ ਵਿਚ ਨਿਵਾਸ ਕਰਦੇ ਹਨ ਅਤੇ ਦਸ ਲਖ ਨਾਮਧਾਰੀਆਂ ਦੇ ਸਰਵਉਚ ਪ੍ਰਮੁਖ ਹਨ। ਸਤਿਗੁਰੂ ਜੀ ਅਮਨ-ਏਕਤਾ ਆਤਮ ਨਿਰਭਰਤਾ ਅਤੇ ਸਾਦਗੀ ਦਾ ਉਪਦੇਸ਼ ਕਰਦੇ ਹਨ। ਹਜ਼ੂਰ ਆਪ ਅਮਲੀ ਤੌਰ ਤੇ ਪਰ ਕਰਦੇ ਹਨ ਜੋ ਪਰਚਾਰਦੇ ਹਨ...ਸਤਿਗੁਰੂ ਜੀ ਦੀ ਆਪਣੀ ਗਊ ਸ਼ਾਲਾ ਹੈ ਅਤੇ ਦੂਜਿਆਂ ਨੂੰ ਇਸ ਵਾਸਤੇ ਪ੍ਰੇਰਨਾ ਦਿੰਦੇ ਹਨ। ਆਪ ਜੀ ਵਧ ਵਧ ਚੈਰਟੀਜ਼ ਦੇ ਪ੍ਰਜੈਕਟਾਂ ਦੀ ਮਦਦ ਕਰਦੇ ਹਨ। ਆਪ ਜੀ ਦਾ ਆਮ ਦਿਨ ਸਵੇਰੇ ੩ ਵਜੇ ਤੋਂ



ਸ੍ਰੀ ਧਰਮਪਾਲ ਮਰਵਾਹਾ

ਸ਼ੁਰੂ ਹੋ ਜਾਂਦਾ ਹੈ ਅਤੇ ਗੁਰਬਾਣੀ ਦੇ ਪਾਵਨ ਸ਼ਬਦ ਗਾਉਂਦੇ ਹਨ। ਸ਼ਾਸਤਰੀ ਸੰਗੀਤ ਅਤੇ ਖੇਲਾਂ ਰਾਹੀਂ ਹਜ਼ੂਰ ਨੌਜਵਾਨਾਂ ਵਿਚ ਚੰਗੀਆਂ ਭਾਵਨਾਵਾਂ ਜਗਾਉਂਦੇ ਹਨ।

ਵੈਕੂਲਗ ਗਰੁਪ ਦੀ ਮਾਂ ਕੰਪਣੀ ਵੈਕੂਲਗ ਟਰੇਕਸ਼ਨ ਟਾਇਰਜ਼ (ਟੀ) ਲਿਮਿਟਿਡ ੧੯੬੭ ਤੋਂ ਟਾਇਰਾਂ ਨੂੰ ਰੀਟਰੇਡਿੰਗ ਅਤੇ ਰੀ ਕੰਡੀਸ਼ਨ ਕਰਨ ਦਾ ਕੰਮ ਕਰ ਰਹੀ ਹੈ...੧੯੭੯ ਵਿਚ ਵੈਕੂਲਗ ਰਬੜ ਇੰਡਸਟਰੀਜ਼ ਲਿਮਿਟਿਡ ਦਾ ਉਦਘਾਟਨ ਤਨਜ਼ਾਨੀਆ ਦੀ ਰੀਪਬਲਿਕ ਦੇ ਪ੍ਰਧਾਨ ਸ੍ਰੀ ਜੂਲੀਅਸ ਕੇ ਨਾਏਰੇਰੇ ਨੇ ਕੀਤਾ ਸੀ...

ਪਿਛਲੇ ਤਿੰਨਾਂ ਸਾਲਾਂ ਤੋਂ ਕੰਪਣੀ ਨੇ ਦੇਸ਼ ਅਤੇ ਪਾਰਟੀ ਦੀ ਵੰਗਾਰ ਸਵੀਕਾਰ ਕਰ ਕੇ ਹੋਟਲ ਬਿਜ਼ਨੈਸ, ਟੂਰੀਜ਼ਮ, ਟਰੈਵਲ ਏਜੰਸੀ, ਗਰਮ ਮਸਾਲਿਆਂ ਅਤੇ ਸਬੰਧਤ ਸਨਅਤਾਂ ਵਿਚ ਵੀ ਸਰਗਰਮੀਆਂ ਤੇਜ਼ ਕੀਤੀਆਂ ਹਨ।...

ਇਹਨਾਂ ਸਾਰਿਆਂ ਹੀ ਕੰਮਾਂ ਦਾ ਮੁਖ ਮੰਤਵ ਤਨਜ਼ਾਨੀਆ ਵਾਸਤੇ ਬਦੇਸ਼ੀ ਧਨ ਕਮਾਉਣਾ ਹੈ।

ਜਿਵੇਂ ਤੁਸੀਂ ਵੇਖਦੇ ਹੋ ਕੇ ਇਮਾਰਤਾਂ ਤਿਆਰ ਹੋ ਗਈਆਂ ਹਨ ਅਤੇ ਛੇਤੀ ਹੀ ਤੇਜ਼ ਰਫਤਾਰ ਨਾਲ ਕੰਮ ਸ਼ੁਰੂ ਹੋ ਜਾਵੇਗਾ। ਹੋਟਲ ਵਿਚ ਪਹਿਲਾਂ ੬੬ ਇਸਤਰੀਆਂ ਦਾ ਪਰਬੰਧ ਹੈ ਜੋ ਬਾਦ ਵਿਚ ੧੫੦ ਕਰ ਦਿਤੇ ਜਾਣਗੇ। ਮੋਟਲ ਸਨਸੈਟ ਇਸ ਇਲਾਕੇ ਵਿਚ ਸੈਰ ਸਪਾਟੇ ਨੂੰ ਵਧਾਵੇਗਾ। ਕੁਆਹਾ ਫੂਡਜ਼ ਲਿਮਿਟਿਡ ਸਥਾਨਕ ਮੈਟੀਰੀਅਲ ਨਾਲ ਗਰਮ ਮਸਾਲੇ ਬਣਾ ਕੇ ਵਿਦੇਸ਼ ਨੂੰ ਭੇਜੇਗਾ। ਇਹ ਪ੍ਰਜੈਕਟ ਪਾਰਟੀ ਅਤੇ ਸਰਕਾਰ ਦੀ ਉਸ ਲਾਈਨ ਅਨੁਸਾਰ ਹੈ ਕਿ ਦੇਸ਼ ਵਿਚ ਖੇਤੀ ਬਾੜੀ ਨੂੰ ਬੜਾਵਾ ਮਿਲੇ। ਕਿਸਾਨਾਂ ਨੂੰ ਦਸਿਆ ਜਾਵੇਗਾ ਕਿ ਮਸਾਲਿਆਂ ਦੀ ਕਾਸ਼ਤ ਕਿਵੇਂ ਕਰਨੀ

ਹੈ । ਇਸ ਕਾਰਜ ਵਿਚ ਬਹੁਤ ਖੋਜ ਦੀ ਲੋੜ ਹੈ । ਅਸੀਂ ਇਸ ਗਲ ਤੋਂ ਹੋਰ ਵੀ ਉਤਸ਼ਾਹਤ ਹੋਏ ਹਾਂ ਕਿ ਮਿਸਟਰ ਸਟੈਂਡਰੋਵਰ ਕਿਰੀਘੁਲੇ ਸਾਡੇ ਨਾਲ ਸ਼ਾਮਲ ਹੋ ਗਏ ਹਨ ਅਤੇ ਉਹਨਾ ਆਪਣਾ ਫਾਰਮ ਕੁਆਹਾ ਫੂਡਜ਼ ਲਿਮਿਟਿਡ ਨੂੰ ਵੇਚ ਦਿਤਾ ਹੈ । ਇਹ ਫਾਰਮ ਖੋਜ ਅਤੇ ਤਜਰਬੇ ਵਜੋਂ ਵਰਤਿਆ ਜਾਵੇਗਾ । ਇਕ ਲਾਬਰਟੇਰੀ ਬਣਾਈ ਜਾਵੇਗੀ ਅਤੇ ਕਿਸਾਨਾਂ ਨੂੰ ਮੌਕੇ ਉਤੇ ਹੀ ਟਰੇਨਿੰਗ ਦਿਤੀ ਜਾਵੇਗੀ । ਸ੍ਰੀ ਸਤਿਗੁਰੂ ਜੀ ਦਾ ਖੇਤੀ ਬਾੜੀ ਵਿਚ ਬਹੁਤ ਤਜਰਬਾ ਹੈ । ਵੈਂਕੂਲੱਗ ਗਰੁਪ ਇਸ ਮਾਮਲੇ ਵਿਚ ਆਪ ਜੀ ਦੀ ਅਗਵਾਈ ਲੋਚਦਾ ਅਤੇ ਸਤਿਕਾਰਦਾ ਹੈ ।

ਸ੍ਰੀ ਸਤਿਗੁਰੂ ਜੀ ਨੇ ਦਾਰਾਸਲਾਮ ਹੋਲੇ ਤੇ ਕੁਦਰਤੀ ਇਲਾਜ ਦਾ ਕੇਂਦਰ ਖੋਲਣ ਦਾ ਐਲਾਨ ਕੀਤਾ ਸੀ । ਇਰੀਂਗਾ ਇਲਾਕੇ ਵਿਚ ਖੇਤੀ ਬਾੜੀ ਦੇ ਵਧਣ ਫੁਲਣ ਵਾਲਾ ਜਲ-ਵਾਯੂ ਹੈ । ਵੈਂਕੂਲਗ ਗਰੁਪ ਕੁਦਰਤੀ ਇਲਾਜ ਦੇ ਪ੍ਰਾਜੈਕਟ ਦੀ ਪੂਰੀ ਮਦਦ ਕਰੇਗਾ ਅਤੇ ਜੜੀ ਬੂਟੀਆਂ ਨੂੰ ਤਜਰਬਾਤੀ ਸੈਂਟਰ ਵਿਚ ਉਗਾ ਕੇ ਖੁਸ਼ੀ ਪ੍ਰਾਪਤ ਕਰੇਗਾ ।

ਸੱਚੇ ਪਾਤਸ਼ਾਹ ਜੀ ਆਪ ਜੀ ਦੇ ਇਰੀਂਗੇ ਪਧਾਰਨ ਦੀ ਖੁਸ਼ੀ ਵਿਚ ਵੈਂਕੂਲਗ ਗਰੁਪ ਦੀਆਂ ਕੰਪਨੀਆਂ ਦੇ ਪਰਬੰਧਕਾਂ ਨੇ ਇਹ ਫੈਸਲਾ ਕੀਤਾ ਹੈ ਕਿ ਇਕ ਲਖ ਤਨਜ਼ਾਨੀਆ ਸ਼ਲਿੰਗ ਪ੍ਰਧਾਨ ਜੀ ਦੇ ਆਰਾਮ ਨਿਰਵਾਹਤਾ ਫੰਡ ਨੂੰ ਦਾਨ ਕੀਤੇ ਜਾਣ । ਇਹ ਫੰਡ ਪ੍ਰਧਾਨ ਹਿਜ਼ ਐਕਸਲੈਂਸੀ ਨਯੇਰੇਰੇ ਵਲੋਂ ਚਾਲੂ ਕੀਤਾ ਗਿਆ ਹੈ ਅਤੇ ਅਸੀਂ ਇਸ ਸੰਬੰਧ ਵਿਚ ਉਹਨਾ ਨੂੰ ਚੈਕ ਭੇਟ ਕਰਾਂਗੇ ।

ਗਰੀਬ ਨਵਾਜ਼ ਜੀ ਕੰਪਨੀ ਨੂੰ ਪਿਛਲੇ ਸਾਲਾਂ ਵਿਚ ਬਹੁਤ ਸਾਰੇ ਸਮਰਪਤ ਕਾਮਿਆਂ ਦਾ ਸਹਿਯੋਗ ਮਿਲਿਆ ਅਤੇ ਸਮੇਂ ਸਮੇਂ ਸਿਰ ਅਸੀਂ ਉਹਨਾਂ ਦਾ ਆਦਰ ਮਾਨ ਕਰਦੇ ਆਏ ਹਾਂ । ਸਾਡੀ ਕੰਪਨੀ ਦੇ ਪੰਜ ਵਰਕਰਾਂ ਨੇ ਆਪਣੀ ਲੰਮੀ ਸਰਵਿਸ ਦੇ ਦੌਰਾਨ ਬਹੁਤ ਕੰਮ ਕੀਤਾ ਹੈ । ਇਹਨਾਂ ਪੰਜਾਂ ਵਾਸਤੇ ਦੋ ਬੈਡ ਰੂਮਾਂ ਵਾਲਾ ਇਕ ਇਕ ਮਕਾਨ ਬਣਾ ਕੇ ਦਿਤਾ ਜਾਵੇਗਾ ਜਿਸ ਵਿਚ ਸਭ ਸਹੂਲਤਾਂ ਹੋਣ ਗੀਆਂ । ਇਹ ਵਰਕਰ ਹਨ ਸ੍ਰੀ ਜੋਹਨ ਮਕੰਦੇ, ਮੂਸਾ ਅਹਿਮਦ, ਅਸੁਮਾਨੀ ਜੁਮਾ, ਜੋਸੈਫ ਕਿਸਾ ਗਾਲੀ ਅਤੇ ਈਮਾਨੂ ਗੋਂਦੋ ।...

ਸ੍ਰੀ ਸਤਿਗੁਰੂ ਜੀ ਅਤੇ ਨਾਮਧਾਰੀ ਸੰਗਤ ਵੈਂਕੂਲਗ ਗਰੁਪ ਕੰਪਣੀਆਂ ਵਲੋਂ ਮੈਂ ਆਪ ਦਾ ਇਕ ਵਾਰ ਫੇਰ ਧਨਵਾਦ ਕਰਦਾ ਹਾਂ ਜੋ ਆਪ ਨੇ ਸਾਡੀ ਅਰਦਾਸ ਸਵੀਕਾਰ ਕਰਕੇ ਇਥੇ ਦਰਸ਼ਨ ਦਿਤੇ ਹਨ ।

ਅੰਤ ਵਿਚ ਮੈਂ ਇਹ ਅਰਦਾਸ ਕਰਦਾ ਹਾਂ ਕਿ ਆਪ ਜੀ ਦੇ ਇਰੀਂਗਾ ਕਿਆਮ ਦੇ ਸਮੇਂ ਕੋਈ ਵੀ ਤਰੁੱਟੀ ਰਹਿ ਗਈ ਹੋਵੇ ਤਾਂ ਉਸ ਵਾਸਤੇ ਖਿਮਾ ਕੀਤਾ ਜਾਵੇ ।

ਧਨਵਾਦ ।

ਮਰਵਾਹਾ ਜੀ ਦੇ ਸਵਾਗਤੀ ਭਾਸ਼ਨ ਨੂੰ ਇਸ ਇਲਾਕੇ ਦੇ ਲੋਕਾਂ ਨੇ ਧਿਆਨ ਨਾਲ ਸੁਣਿਆ । ਸਰੋਤਿਆਂ ਵਿਚ ਵੱਖ ਵੱਖ ਧਰਮਾਂ ਦੇ ਆਚਾਰੀਆ, ਪਾਦਰੀਆਂ, ਅਤੇ ਸਰਕਾਰੀ ਅਫਸਰ ਸ਼ਾਮਲ ਸਨ । ਰੀਜਨਲ ਡਾਇਰੈਕਟਰ, ਰੀਜਨਲ ਡੀਵੈਲਪਮੈਂਟ ਡਾਇਰੈਕਟਰ, ਰੀਜਨਲ ਅਗਜ਼ੈਕੂਟਿਵ ਡਾਇਰੈਕਟਰ ਵੀ ਆਏ ਹੋਏ ਸਨ ।

ਮਰਵਾਹਾ ਜੀ ਦੇ ਸਵਾਗਤੀ ਭਾਸ਼ਨ ਸਮੇਂ ਹੀ ਪੰਜਾਂ ਵਰਕਰਾਂ ਜਿਨ੍ਹਾਂ ਨੂੰ ਮਕਾਨ ਦਿਤੇ ਗਏ ਸਨ ਪੇਸ਼ ਕਰ ਦਿਤਾ ਗਿਆ । ਉਹਨਾਂ ਅਜਜੀ ਨਾਲ ਧਨਵਾਦ ਕੀਤਾ ।

## ਸੰਗੀਤ ਸਭਾ

ਹੁਣ ਸੰਗੀਤ ਦਾ ਪ੍ਰੋਗਰਾਮ ਸੀ ।

ਪਹਿਲਾਂ ਸੁਰਜੀਤ ਸਿੰਘ ਨੇ ਸਾਰੰਗੀ ਤੇ ਕੋਮਲ ਰੀਸ਼ਭ ਆਸਾਵਰੀ ਵਜਾਇਆ ਅਤੇ ਬਾਅਦ ਵਿਚ ਬਲਜੀਤ ਸਿੰਘ ਨੇ ਰਾਗ ਸ਼ਹਿਨਾਈ ਤੇ ਖੰਬਾਵਤੀ ਵਜਾਇਆ । ਤਬਲੇ ਤੇ ਸੁਖਵਿੰਦਰ ਸਿੰਘ ਸੀ ਤਬਲੇ ਅਤੇ ਸਾਜ਼ ਦੀ ਨੋਕ ਝੋਕ ਅਤੇ ਤੀਬਰ ਲੈਅ ਦੀ ਗਤਕਾਰੀ ਨੇ ਲੋਕਾਂ ਨੂੰ ਖੂਬ ਮੋਹਿਆ ਸੀ ।

ਸੰਗੀਤ ਉਪਰੰਤ ਸਤਿਗੁਰੂ ਜੀ ਨੇ ਵੀ ਆਪ ਪਰਵਚਨ ਕਰਨ ਦੀ ਕ੍ਰਿਪਾ ਕੀਤੀ ।

### ਸਤਿਗੁਰੂ ਜੀ ਦੇ ਪਰਵਚਨ

ਸਤਿਗੁਰੂ ਜੀ ਦੇ ਪਰਵਚਨਾਂ ਦਾ ਸਾਰ ਇਵੇਂ ਸੀ :

ਸਰਬਤ ਸਾਧ ਸੰਗਤ ਕਹੋ ਧੰਨ ਸਤਿਗੁਰੂ ਰਾਮ ਸਿੰਘ ਜੀ ਮਹਾਰਾਜ ।

ਸਤਿਗੁਰੂ ਰਾਮ ਸਿੰਘ ਜੀ ਨੇ ਗੁਰੂ ਨਾਨਕ ਦੀ ਪਰੰਪਰਾ ਨੂੰ ਪੁਨਰ ਜਨਮ ਦਿਤਾ । ਆਪਣੇ ਧਰਮ ਵਿਚ ਰਹਿੰਦਿਆਂ ਦੂਸਰੇ ਧਰਮਾਂ ਦਾ ਸਤਿਕਾਰ ਕਰਨਾ ਦਸਿਆ । ਇਕੋ ਢੰਗ ਦਸਿਆ ਕਿ ਗਊ ਅਤੇ ਗਰੀਬ ਦੀ ਰਖਿਆ ਕਰਨੀ । ਇਸ ਨਾਲ ਨਾ ਤਾਂ ਧਰਮ ਵਖਰਾ ਰਹਿ ਜਾਂਦਾ ਹੈ ਨਾ ਸਿਆਸਤ ਵਖਰੀ ਰਹਿ ਜਾਂਦੀ ਹੈ ।

...ਤੁਸੀਂ ਇਹ ਜਾਣਦੇ ਹੋ ਕਿ ਜਿਨੇ ਇਥੇ ਬੈਠੇ ਹਾਂ, ਸਾਰੇ ਇਕ ਦੂਜੇ ਦੀ ਬੋਲੀ ਨੂੰ ਨਹੀਂ ਸਮਝ ਸਕਦੇ । ਸਾਡੇ

ਸਾਰਿਆਂ ਦੇ ਰੰਗ ਨਹੀਂ ਰਲਦੇ, ਕਦ ਨਹੀਂ ਮਿਲਦੇ ਆਪਸ ਵਿਚ। ਸਾਡੇ ਸੋਚਣ ਦੇ ਢੰਗ ਅਤੇ ਪੈਸੇ ਕਮਾਉਣ ਦੇ ਢੰਗ ਥੋੜ੍ਹੇ ਥੋੜ੍ਹੇ ਵਖਰੇ ਹਨ। ਕੋਈ ਕਿਸੇ ਦੇਸ਼ ਦਾ ਰਹਿਣ ਵਾਲਾ ਹੈ ਕੋਈ ਕਿਸੇ ਦੇਸ਼ ਦਾ ਰਹਿਣ ਵਾਲਾ। ਪਰ ਕੁਝ ਸਾਂਝੀਆਂ ਗਲਾਂ ਨੇ ਉਹ ਬੜੀਆਂ ਹੀ ਜ਼ਰੂਰੀ ਨੇ। ਭੁਖ ਸਾਰਿਆਂ ਨੂੰ ਲਗਦੀ ਏ। ਕਪੜਿਆਂ ਦੀ ਲੋੜ ਸਭ ਨੂੰ ਇਕੋ ਜਿਹੀ ਪੈਂਦੀ ਹੈ। ਬੀਮਾਰ ਹੋਣ ਉਤੇ ਦਵਾਈਆਂ ਦੀ ਲੋੜ ਵੀ ਪੈਂਦੀ ਹੈ। ਸਾਨੂੰ ਛੋਟੀਆਂ ਛੋਟੀਆਂ ਗਲਾਂ ਤੋਂ ਉਚਿਆਂ ਉਠ ਕੇ ਇਹ ਜਿਹੜੀਆਂ ਸਾਂਝੀਆਂ ਗਲਾਂ ਨੇ ਇਹਨਾ ਵਲ ਸਾਨੂੰ ਸਾਰਿਆਂ ਨੂੰ ਪੂਰਾ ਧਿਆਨ ਦੇਣਾ ਚਾਹੀਦੈ।

ਮੈਂ ਜਰਮਨੀ ਵਿਚ ਗਿਆ ਸਾਂ। ਉਥੇ ੧੦੦ ਸਾਲਾਂ ਵਿਚ ੫੦੦ ਗਊ ਤੇ ਔਸੀ ਸਾਹਨ ਪਰਾਈਵੇਟ ਬ੍ਰੀਡਰਾਂ ਨੇ ਤਿਆਰ ਕੀਤੇ। ਚਿਟੀਆਂ ਤੇ ਕਾਲੀਆਂ ਬਹੁਤ ਦੁੱਧ ਦੇਣ ਵਾਲੀਆਂ ਗਊਆਂ। ਏਡੀ ਵਡੀ ਕਾਨਫਰੰਸ ਉਹਨਾਂ ਕੀਤੀ ਕਿ ਇਸ ਸਿਲਸਲੇ ਵਿਚ ਰੂਸ ਅਤੇ ਅਮਰੀਕਾ ਦੇ ਨਮਾਇੰਦੇ ਵੀ ਉਥੇ ਪਹੁੰਚੇ। ਉਹਨਾਂ ਦੀ ਇਕ ਸਾਂਝ ਸੀ ਕਿ ਗਊਆਂ ਦੀ ਬਹੁਤ ਉੱਨਤ ਤੇ ਬੜੀ ਚੰਗੀ ਨਸਲ ਬਣਾਉਣੀ ਐ। ਇਸ ਗਲ ਵਾਸਤੇ ਸਾਰੇ ਇਕਠੇ ਹੋਏ ਸਨ।

ਇਵੇਂ ਸਾਰੇ ਦੇਸ਼ਾਂ ਦੇ ਉਹਨਾਂ ਲੋਕਾਂ ਦੀ ਇਕ ਜਥੇਬੰਦੀ ਬਣੀ ਹੈ ਜਿਹੜੇ ਮਾਸ ਨਹੀਂ ਖਾਂਦੇ। ਉਹ ਵੱਖ ਵੱਖ ਦੇਸ਼ਾਂ ਵਿਚੋਂ ਆ ਕੇ ਜਿਹੜੇ ਬੋਲੀਆਂ ਵੀ ਨਹੀਂ ਸਮਝਦੇ ਇਕ ਦੂਸਰੇ ਦੀਆਂ, ਉਹ ਆਪਸ ਵਿਚ ਸਾਂਝ ਪਾਉਂਦੇ ਨੇ।

ਇਸੇ ਤਰ੍ਹਾਂ ਹੀ ਧਰਮਾਂ ਨੂੰ ਮੰਨਣ ਵਾਲਿਆਂ ਦੀ ਸਾਂਝ ਹੋਣੀ ਚਾਹੀਦੀ ਹੈ।

ਇਕ ਅਮੈਰਿਕਾ ਦਾ ਧਰਮ ਹੈ ਜਿਸ ਨੂੰ ਚਰਚ ਆਫ ਮੋਰਮਿਨ ਕਹਿੰਦੇ ਨੇ। ਉਹ ਮਾਸ ਸ਼ਰਾਬ ਨਹੀਂ ਖਾਂਦੇ ਪੀਂਦੇ। ਇਥੋਂ ਤੱਕ ਕੇ ਚਾਹ ਕਾਫੀ ਕੋਕਾ ਕੋਲਾ ਆਦਿ ਤੋਂ ਵੀ ਪਰਹੇਜ਼ ਕਰਦੇ ਨੇ। ਇਸੇ ਤਰ੍ਹਾਂ ਹੀ ਸੈਵਂਥ ਡੇ ਐਡਵੇਂਟਿਸਟ ਜਿਹੜੇ ਨੇ ਉਹ ਵੀ ਮਾਸ ਸ਼ਰਾਬ ਨਹੀਂ ਖਾਂਦੇ ਪੀਂਦੇ। ਚਾਹ ਕੋਕਾ ਕੋਲਾ ਆਦਿ ਨਹੀਂ ਪੀਂਦੇ। ਸਾਡੀਆਂ ਇਹੋ ਜਿਹਿਆਂ ਧਰਮਾਂ ਨਾਲ ਬਹੁਤ ਵਡੀਆਂ ਸਾਂਝਾਂ ਬਣਦੀਆਂ ਨੇ। ਜਿਨ੍ਹਾਂ ਦੇ ਅਸੀਂ ਜਿੰਨਾ ਨੇੜੇ ਹੋਈਏ—ਫਾਇਦਾ ਲੈ ਦੇ ਸਕਦੇ ਆਂ।

ਇਕ ਅਮਨ ਗਰੁਪ ਬਣਿਐ ਜਿਹੜੇ ਚਾਹੁੰਦੇ ਨੇ ਕਿ ਸ਼ਾਂਤੀ ਹੋਵੇ। ਉਹਦੇ ਵਿਚ ਵੀ ਸਾਡੇ ਨੇ।—ਜੇ ਬੰਬ ਚਲ ਗਿਆ ਤਾਂ ਧਰਮ ਨੂੰ ਮੰਨਣ ਵਾਲੇ ਜਾ ਨਾ ਮੰਨਣ ਵਾਲੇ ਉਹਨਾਂ ਤੇ ਵੀ ਵਜਨੈ। ਆਪਸ ਵਿਚ ਲੜਨ ਵਾਲਿਆਂ ਦਾ ਆਪਸ ਵਿਚ ਨੁਕਸਾਨ ਹੋ ਜਾਣੈ। ਏਸ ਕੰਮ ਨੂੰ ਹਟਾਉਣ ਲਈ ਇਕ ਉਹ ਗਰੁਪ ਬਣਿਐ ਜਿਹੜੇ ਚਾਹੁੰਦੇ ਨੇ ਕਿ ਅਮਨ ਤੇ ਸ਼ਾਂਤੀ ਹੋਵੇ।

ਅਜ ਕਲ ਕੀ ਹੋ ਰਿਹੈ। ਫਰਜ਼ ਕਰੋ ਇਕ ਸਟੇਟ ਦਾ ਬੰਦਾ ਆਉਂਦੈ ਤੇ ਕਹਿੰਦੈ ਕਿ ਉਥੇ ਅਗ ਲਗ ਗਈ ਹੈ ਤੇ ਤੁਸੀਂ ਬੁਝਾਉਣ ਚਲੋ। ਉਹ ਕਹਿੰਦਾ ਹੈ ਕਿ ਤੂੰ ਦੂਸਰੀ ਸਟੇਟ ਦਾ ਬੰਦਾ ਐਂ। ਮੈਂ ਤੇਰੇ ਆਖੇ ਅੱਗ ਨਹੀਂ ਬੁਝਾਉਣੀ ਭਾਵੇਂ ਮੇਰੇ ਘਰ ਨੂੰ ਵੀ ਲਗੀ ਹੋਵੇ।

ਇਹ ਚੀਜ਼ਾਂ ਸਾਡੇ ਚੋਂ ਨਿਕਲ ਜਾਣੀਆਂ ਚਾਹੀਦੀਆਂ ਨੇ ਤਾ ਕਿ ਅਸੀਂ ਜੀਵਨ ਦੀ ਜਾਚ ਸਿਖ ਕੇ ਆਪਣੇ ਆਪ ਨੂੰ ਇਸ ਸੰਸਾਰ ਦੇ ਵਿਚ ਅਮਨ ਪਸੰਦ ਬਣ ਕੇ ਲੋਕਾਂ ਨੂੰ ਅਮਨ ਦੇ ਕੇ ਜੀਵਨ ਦੀ ਜਾਚ ਦਸ ਸਕੀਏ।

ਇਹ ਜ਼ਰੂਰੀ ਏ ਕਿ ਤੜਕੇ ਉਠਣਾ ਸਭ ਤੋਂ ਪਹਿਲੋਂ ਉੱਠ ਕੇ ਆਪਣੇ ਧਰਮ ਦਾ ਕੰਮ ਕਰਕੇ ਆਪਣੇ ਹੋਰ ਕੰਮ ਸ਼ੁਰੂ ਕਰਨੇ। ਇਸਮਾਇਲੀ ਜਾਂ ਆਗਾ ਖਾਂ ਸਾਹਿਬ ਨੂੰ ਮੰਨਣ ਵਾਲੇ ਜਿਹੜੇ ਸੱਜਨ ਨੇ, ਉਹਨਾਂ ਨੂੰ ਵੇਖਿਐ ਉਹ ਸਵੇਰੇ ਤੜਕੇ ਉਠ ਕੇ ਚਾਰ ਵਜੇ ਤਕ ਸਭ ਪਹੁੰਚ ਜਾਂਦੇ ਨੇ ਆਪਣੇ ਧਰਮ ਸਥਾਨ ਤੇ। ਫੇਰ ਉਸ ਤੋਂ ਬਾਅਦ ਉਹ ਸਾਰਾ ਕੰਮ ਕਰਦੇ ਨੇ। ਹੁਣ ਤੇ ਸਾਇੰਸ ਵਾਲਿਆਂ ਨੂੰ ਵੀ ਇਹ ਗਲ ਮੰਨਣੀ ਪੈ ਗਈ ਹੈ ਕਿ ਆਦਮੀ ਦਾ ਦਿਮਾਗ ਧਿਆਨ ਵੇਲੇ ਜ਼ਿਆਦਾ ਕੰਮ ਕਰਦਾ ਹੈ। ਇੰਗਲੈਂਡ ਵਿਚ ਤੀਹ ਜੋਗੀਆਂ ਨੂੰ ਬੁਲਾ ਕੇ ਉਹਨਾਂ ਤਜਰਬਾ ਕੀਤਾ ਐ। ਉਹਨਾਂ ਦੇ ਸਿਰਾਂ ਨੂੰ ਮਸ਼ੀਨਾਂ ਲਾ ਦਿਤੀਆਂ। ਜਿਸ ਤਰ੍ਹਾਂ ਅਸੀਂ ਸਾਧਾਰਨ ਗਲਾਂ ਕਰਦੇ ਆਂ ਉਹ ਕਰਦੇ ਰਹੇ। ਉਹਨਾਂ ਦਾ ਦਿਮਾਗ ੫% ਚਲਦਾ ਸੀ। ਜਦੋਂ ਉਹਨਾਂ ਨੇ ਸਮਾਧੀ ਲਾਈ ਤਾਂ ਉਹਦੇ ਵਿਚ ੯੫% ਦਿਮਾਗ ਕੰਮ ਕਰਦਾ ਸੀ। ਇਸੇ ਤਰ੍ਹਾਂ ਅਮਰੀਕਾ ਨੇ ਇਹ ਤਜਰਬਾ ਕੀਤੈ। ਜਿਹੜਾ ਆਦਮੀ ਪੰਦਰਾ ਮਿੰਟਾਂ ਲਈ ਵੀ ਡੂੰਘੀ ਸਮਾਧੀ Deep meditation ਕਰਦੈ ਉਹ ਆਪਣੇ ਦੁਨਿਆਵੀ ਵਿਹਾਰਾਂ ਵਿਚ ਵੀ ਬੜਾ ਵੱਡਾ ਵਾਧਾ ਕਰ ਲੈਂਦਾ ਹੈ। ਸਾਇੰਸ ਵਾਲੇ ਵੀ ਇਹ ਗਲ ਮੰਨਣ, ਧਰਮ ਵਾਲੇ ਵੀ ਇਹ ਗਲ ਆਖਣ। ਸਾਡੇ ਕੋਲ ਹੋਰ ਤਾਂ ਰਾਹ ਰਹਿ ਨਹੀਂ ਜਾਂਦਾ ਬਾਹਰ ਜਾਣ ਵਾਸਤੇ।

ਮੈਨੂੰ ਬੜੀ ਖੁਸ਼ੀ ਹੈ ਕਿ ਇਸ ਦੇਸ਼ ਦੇ ਨਾਮਧਾਰੀਆਂ

ਦਾ ਜੀਅ ਕਰਦੈ ਕਿ ਇਸ ਦੇਸ਼ ਦੀ ਤਰੱਕੀ ਹੋਵੇ। ਇਕ ਬੰਦਾ ਜੋ ਆਪਣੇ ਆਪ ਲਈ ਕੁਝ ਕਰਦੈ ਉਹਦੇ ਨਾਲੋਂ ਇਹ ਬਹੁਤ ਚੰਗੈ ਜੇ ਉਹ ਨਾਲਦਿਆਂ ਲਈ ਵੀ ਕੁਝ ਸੋਚ ਸਕੇ। ਉਸ ਨੂੰ ਇਸ ਗਲ ਦੀ ਤਕਲੀਫ ਹੋਵੇ ਕਿ ਮੇਰੇ ਨਾਲ ਬੰਦਾ ਬੈਠਾ ਭੁੱਖਾ ਮਰ ਰਿਹੈ ਤੇ ਮੈਂ ਰੋਟੀ ਖਾਨਾਂ। ਉਸ ਦੇ ਮਨ ਵਿਚ ਵਿਚਾਰ ਆਵੇ ਉਹ ਇਸ ਗਲ ਦੀ ਤਕਲੀਫ ਹੋਵੇ। ਜਦੋਂ ਇਸ ਦੇਸ਼ ਦੀ ਤਰੱਕੀ ਹੋਵੇਗੀ ਤਾਂ ਇਥੇ ਰਹਿਣ ਵਾਲੇ ਨਾਮਧਾਰੀ ਅਤੇ ਸਾਰਿਆਂ ਦੀ ਆਪਣੇ ਆਪ ਹੀ ਹੋ ਜਾਵੇਗੀ। ਤੁਹਾਨੂੰ ਮਹਰਾਜਾ ਜੀ ਨੇ ਜਿਸ ਤਰ੍ਹਾਂ ਨੇਚਰ ਕਿਓਰ ਵਾਸਤੇ ਜਾਂ ਹੋਰ ਜੜੀਆਂ ਬੂਟੀਆਂ ਦੇ ਵਾਸਤੇ ਦਸਿਐ। ਇਹ ਬਹੁਤ ਵੱਡਾ ਉਦਮ ਐ।

ਅਸੀਂ ਪਛਿਆਣੇ ਭਾਰਤ ਵਿਚ ਪਿੰਡਾਂ ਦੇ ਲੋਕਾਂ ਨੂੰ ਅੰਗੂਠਾਂ ਦੀ ਵਾਕਫ਼ਤ ਕਰਨ ਲਈ ਪੁੱਜ ਰਹੇ ਹਾਂ। ਅਸੀਂ ਤਜਰਬਾ ਕੀਤੈ ਉਹ ਬਹੁਤ ਵਧੀਆ ਚੀਜ਼ ਹੈ। ਮੇਰਾ ਜੀਅ ਕਰਦੈ ਕਿ ਇਥੇ ਸਾਡੇ ਕੋਲ ਕੋਈ ਸਿਆਣੇ ਆ ਜਾਵਣ ਜਿਹੜੇ ਫਲਾਂ ਦੇ ਵਾਸਤੇ ਇਹੋ ਜਿਹੀ ਤਰੱਕੀ ਕਰ ਸਕਣ।...

ਇਹ ਜੀਅ ਕਰਦੈ ਕਿ ਸਾਰੇ ਇੱਕਠੇ ਹੋ ਕੇ ਜਿਹੜੇ ਦੇਸ਼ ਵਿਚ ਅਸੀਂ ਰਹਿਣੇ ਹਾਂ ਉਸ ਦੀ ਤਰੱਕੀ ਵਾਸਤੇ ਸੋਚੀਏ। ਸਾਰੇ ਆਪੋ ਆਪਣੇ ਧਰਮਾਂ ਵਿਚ ਰਹਿ ਕੇ ਇਕ ਦੂਸਰੇ ਦੇ ਧਰਮ ਦਾ ਸਤਿਕਾਰ ਕਰਨ। ਨਾਮ ਪਰਮੇਸ਼ਰ ਦਾ ਤੜਕੇ ਉੱਠ ਕੇ ਲੈਣ।

ਕੋਈ ਇਕ ਦਿਨ ਹੋਵੇ ਸਾਲ ਵਿਚ ਹੀ ਭਾਂਵੇ ਜਦੋਂ ਸਾਰੇ ਧਰਮਾਂ ਵਾਲੇ ਇੱਕਠੇ ਬੈਠ ਕੇ ਆਪਣੇ ਆਪਣੇ ਤਰੀਕੇ ਨਾਲ, ਜਿਹੜਾ ਨਾਮ ਉਹਨਾਂ ਗੁਰੂ ਤੋਂ ਪੁਛਿਆ ਹੈ ਉਹ ਲੈ ਕੇ ਇੱਕਠੇ ਹੋ ਜਾਪਿਆ ਕਰਨ। ਅਧਾ ਘੰਟਾ, ਘੰਟਾ ਤਾਂ ਕਿ ਇਹ ਪਤਾ ਲਗ ਸਕੇ ਕਿ ਧਰਮਾਂ ਨੂੰ ਮੰਨਣ ਵਾਲੇ ਵੀ ਇੱਕਠੇ ਹੋ ਸਕਦੇ ਹਨ।...

ਉਪ੍ਰੋਕਤ ਤਕਰੀਰ ਦਾ ਅੰਗਰੇਜ਼ੀ ਅਨੁਵਾਦ ਸ: ਸਰਦੇਵ ਸਿੰਘ ਜੀ ਪਾਸਰੇ ਨੇ ਬੋਲ ਕੇ ਸੁਣਾਇਆ। ਇਸ ਤੋਂ ਬਾਅਦ ਸਤਿਗੁਰੂ ਜੀ ਦੇ ਬਾਸਨ ਵਿਚ ਰਹੀਆਂ ਗਲਾਂ ਬਾਰੇ ਆਏ ਅਧਿਕਾਰੀਆਂ ਨੇ ਵਿਸਥਾਰ ਵਿਚ ਜਾਣਕਾਰੀ ਲਈ ਅਤੇ ਤਨਜ਼ਾਨੀਆ ਵਿਚ ਖੇਤੀ ਬਾੜੀ ਦੀ ਪਰਫੁਲਤਾ ਬਾਰੇ ਵਿਚਾਰ ਵਟਾਂਦਰਾ ਵੀ ਕੀਤਾ ਉਥੇ ਉਹਨਾਂ ਆਪਣੀਆਂ ਮੁਸ਼ਕਲਾਂ ਵੀ ਦਸੀਆਂ ਜਿਵੇਂ ਕਿ ਮਕਾਨਾਂ ਦੀ ਸਮੱਸਿਆ।

ਉਹਨਾਂ ਕਿਹਾ ਕਿ ਸਾਡੀ ਸਭ ਤੋਂ ਵੱਡੀ ਸਮੱਸਿਆ ਮਕਾਨਾਂ ਦੀ ਹੈ। ਮਹਰਾਜਾ ਜੀ ਦੀ ਸਰਕਾਰੇ ਦਰਬਾਰੇ ਬਹੁਤ ਪਹੁੰਚ ਹੈ ਅਤੇ ਉਹਨਾਂ ਦੀ ਸਮਾਜ ਸੇਵਾ ਅਤੇ ਦੇਸ਼ ਸੇਵਾ ਨੂੰ ਬਹੁਤ ਸਾਲਾਹਿਆ ਜਾਂਦਾ ਹੈ।

ਦੀਵਾਨ ਦੀ ਸਮਾਪਤੀ ਤੇ ਇਕ ਬਹੁਤ ਵੱਡਾ ਲੰਗਰ ਹੋਇਆ। ਹਿੰਦੁਸਤਾਨੀ ਪਕਵਾਨਾਂ ਨੂੰ ਅਫਰੀਕਾ ਵਾਸੀ ਬਹੁਤ ਸਵਾਦ ਨਾਲ ਖਾ ਰਹੇ ਸਨ। ਇਹ ਵੀ ਸਾਝ ਵੇਖਣ ਵਾਲੀ ਹੀ ਸੀ।

ਸ਼ਾਮ ਦੇ ਦੀਵਾਨ ਵਿਚ ਪੰਡਿਤ ਹਰਭਜਨ ਸਿੰਘ ਜੀ ਨੇ ਹਿਦੁਸਤਾਨੀ ਭਾਸ਼ਾ ਵਿਚ ਬਹੁਤ ਪਰੇਮ ਅਤੇ ਸ਼ਰਧਾ ਭਰਪੂਰ ਕੱਥਾ ਕੀਤੀ।

## ਚੰਨ ਦੀ ਸੁੰਦਰਤਾ

ਰਾਤ ਸੌਣ ਤੋਂ ਪਹਿਲਾਂ ਅਸੀਂ ਬਾਹਰ ਘੁਮਣ ਨਿਕਲੇ ਤਾਂ ਚੰਨ ਦਾ ਇਕ ਐਸਾ ਖੂਬਸੂਰਤ ਨਜ਼ਾਰਾ ਵੇਖਿਆ ਕਿ ਅਭੁਲ ਯਾਦ ਬਣ ਗਿਆ ਹੈ। ਸਾਹਮਣੇ ਪਹਾੜੀ ਦੇ ਉੱਤੇ ਕੁਝ ਬਦਲ ਸਨ ਉਹਨਾਂ ਵਿਚ ਚੰਨ ਅਜੇ ਨਿਕਲਣ ਵਾਲਾ ਸੀ। ਪਰ ਉਸ ਦਾ ਪਰਕਾਸ਼ ਏਨਾ ਤੇਜਮਈ; ਇਹਨਾ ਸੋਹਣਾ ਅਤੇ ਮਨਮੋਹਣਾ ਸੀ ਕਿ ਅਸੀਂ ਵੇਖਦੇ ਰਹਿ ਗਏ। ਫੇਰ ਸੁਨਹਰੀ ਕਿਰਨਾਂ ਵੰਡਦਾ ਇਹ ਚੰਨ ਮਲਕੜੇ ਜੇਹੇ ਬਾਹਰ ਆਇਆ। ਬਦਲੀਆਂ ਨੇ ਉਹਦੇ ਦੁਆਲੇ ਇਕ ਰੰਗੀਨ ਘੇਰਾ ਇਵੇਂ ਪਾਇਆ ਸੀ ਜਿਵੇਂ ਨਵੇਂ ਲਾੜੇ ਦੁਆਲੇ ਸਖੀਆਂ ਦਾ ਝੁਰਮਟ ਹੋਵੇ। ਨੈੜੀ ਨੈੜੀ ਰਾਤ; ਪਹਾੜੀ ਆਲਾ ਦੁਆਲਾ; ਕੋਲ ਪਹਾੜੀ ਨਦੀ ਦੀ ਕਲਕਲ, ਏਡੇ ਸੋਹਣੇ ਚੰਨ ਦਾ ਮੂੰਹ ਅਤੇ ਉਹਦੀ ਮਿਠੀ ਮਿਠੀ ਚਾਨਣੀ ਕਿਸੇ ਸਵਰਗੀ ਅੰਬਰ ਦੇ ਹੁਲਾਰੇ ਦੇ ਰਹੀ ਸੀ। ਇਸ ਚੰਨ ਦੇ ਮੂੰਹ ਵਲ ਤਕਦੇ ਅਸੀਂ ਦੇਰ ਰਾਤ ਤਕ ਜਾਗਦੇ ਹੀ ਰਹੇ।

## ੫ ਜੁਲਾਈ ੧੯੮੫

ਅੱਜ ਤੜਕੇ ਹੀ ਚਾਰ ਵਜੇ ਵਾਪਸੀ ਸਫਰ ਸ਼ੁਰੂ ਹੋਇਆ। ਰਾਤ ਚੰਨ ਦੇ ਨਜ਼ਾਰੇ ਭੁਲੇ ਨਹੀਂ ਸਨ ਕਿ ਸਵੇਰੇ ਸੂਰਜ ਚੜਣ ਤੋਂ ਪਹਿਲਾਂ ਬਦਲੀਆਂ ਰੰਗ ਬਰੰਗੀਆਂ ਹੋਈਆਂ ਪਈਆਂ ਸਨ। ਕੁਝ ਤਾਰੇ ਤਾਂ ਇਵੇਂ ਤੇਜਮਈ ਚਮਕ ਰਹੇ ਸਨ ਜਿਵੇਂ ਬਹੁਤ ਹੀ ਨੇੜੇ ਹੋਣ। ਬਹੁਤ

ਸਾਫ਼ ਅਤੇ ਹੁਸੀਨ ਅਸਮਾਨ ਸੀ। ਵਾਪਸੀ ਤੇ ਅਸੀਂ ਲੰਬੀ ਗੱਡੀ (ਮਿਨੀ ਬਸ) ਵਿਚ ਸਫ਼ਰ ਕੀਤਾ। ਹੁਣ ਸਾਡੇ ਨਾਲ ਸਿਆਣਿਆਂ ਦਾ ਜੱਥਾ ਸੀ। ਮਾਸਟਰ ਨਿਹਾਲ ਸਿੰਘ ਜੀ ਪੰਥ ਰਤਨ; ਯੂ. ਕੇ. ਪ੍ਰਧਾਨ ਸੰਤ ਪ੍ਰੀਤਮ ਸਿੰਘ ਗੋਹਲ, ਜ: ਸੰਤਾ ਸਿੰਘ ਜਗਾਧਰੀ; ਪੰਡਿਤ ਹਰਭਜਨ ਸਿੰਘ; ਸੰਤ ਬਲਵੰਤ ਸਿੰਘ, ਬਾਲੀ ਨਗਰ ਦਿਲੀ, ਪ੍ਰੀਤਮ ਸਿੰਘ ਕਵੀ ਤੇ ਲੇਖਕ, ਲਾਂਗਰੀ ਸਿੰਘ ਵੀ ਨਾਲ ਸਨ ਅਤੇ ਇਕ ਅੱਧ ਹੋਰ ਸਵਾਰੀ ਸੀ।

ਪਹਾੜੀਆਂ ਤੋਂ ਵਾਪਸ ਆਉਂਦਿਆਂ ਕਦੀ ਬਾਰਸ਼ ਵੀ ਸ਼ੁਰੂ ਹੋ ਜਾਂਦੀ। ਬਸ ਵਿਚ ਬੀਬੀਆਂ ਅਤੇ ਹੋਰ ਸੰਗਤਾਂ ਸਨ। ਹਾਕੀ ਵਾਲਿਆਂ ਨੂੰ ਨਵੇਕਲੀ ਗੱਡੀ ਮਿਲ ਰਹੀ ਸੀ। ਸਾਡਾ ਚਪ ਚਪ ਨਾਮ ਜਪਦਿਆਂ ਸਫ਼ਰ ਹੋ ਰਿਹਾ ਸੀ ਜਿਸ ਦਾ ਆਪਣਾ ਹੀ ਨਜ਼ਾਰਾ ਸੀ। ਮਾਸਟਰ ਨਿਹਾਲ ਸਿੰਘ ਜੀ ਕਦੇ ਕਦੇ ਗੱਡੀ ਖੜੀ ਕਰਵਾਉਂਦੇ ਨਹੀਂ ਤਾਂ ਬੇਖਟਕ ਸਫ਼ਰ ਜਾਰੀ ਸੀ। ਲਗਾਤਾਰ ਸਫ਼ਰ ਕਰਦੇ ਸੂਰਜ ਅਤੇ ਬਦਲਾਂ ਦੇ ਵਖ ਵਖ ਪੈਂਤੜੇ ਬਣਦੇ ਵੇਖਦੇ ਵਾਹੋ ਦਾਹੀ ਜਾ ਰਹੇ ਸਾਂ।

ਅਸੀਂ ੮ ਵਜੇ ਮਕੂਮੀ ਨੈਸ਼ਨਲ ਪਾਰਕ ਵਾਪਸ ਪੁਜ ਗਏ ਸਾਂ। ਇਥੇ ਮੁੜ ਜੰਗਲੀ ਜੀਵ ਦਿਖਾਈ ਦਿਤੇ। ਪਾਰਕ ਦੇ ਮੁਖ ਦਵਾਰ ਨੂੰ ਜਾਂਦੀ ਲਿੰਕ ਰੋਡ ਦੇ ਜੋੜ ਉਤੇ ਮੇਲਾ ਲਗ ਗਿਆ ਸਭ ਗਡੀਆਂ ਚੋਂ ਸਵਾਰੀਆਂ ਉਤਰ ਆਈਆਂ ਸਨ। ਨਾਮਧਾਰੀਆਂ ਦਾ ਇਕ ਹਜੂਮ ਜਿਹਾ ਹੀ ਬਣ ਗਿਆ ਸੀ। ਇਥੇ ਹੀ ਨਾਲ ਤਿਆਰ ਕਰਕੇ ਲਿਆਂਦਾ ਲੰਗਰ ਸੰਗਤਾਂ ਨੇ ਛਕਿਆ।

ਸਤਿਗੁਰੂ ਜੀ ਪਾਰਕ ਦੇ ਅੰਦਰ ਗਏ ਸਨ ਪਰ ਪਰਬੰਧਕੀ ਮਜਬੂਰੀ ਕਾਰਨ ਸੰਗਤਾਂ ਅੰਦਰ ਨਾ ਜਾ ਸਕੀਆਂ। ਏਨੇ ਨੂੰ ਸਤਿਗੁਰੂ ਜੀ ਵੀ ਬਾਹਰ ਆ ਚੁਕੇ ਸਨ ਅਤੇ ਉਹਨਾਂ ਦਸਿਆ ਕਿ ਉਥੇ ਸ਼ੇਰ ਦਿਖਾਈ ਨਹੀਂ ਦਿਤਾ। ਬਸ ਇਹ ਬਚਨ ਕਾਫੀ ਸੀ ਇਹ ਗਲ ਦਸਣ ਲਈ ਕਿ ਅੰਦਰ ਜਾਣ ਦੀ ਲੋੜ ਨਹੀਂ। ਤੇ ਵਾਪਸੀ ਸਫ਼ਰ ਜਾਰੀ ਹੋ ਗਿਆ।

ਸੜਕ ਦੇ ਆਲੇ ਦੁਆਲੇ ਜੇਬਰੇ ਜ਼ਰਾਫ਼ ਹਰਨ ਮਝਾਂ ਬਾਂਦਰ ਲੰਗੂਰ ਅਤੇ ਹੋਰ ਜਾਨਵਰ ਤਾਂ ਦਿਖਾਈ ਦੇ ਹੀ ਰਹੇ ਸਨ ਕਿ ਸਾਡੀ ਗਡੀ ਦੀ ਇਕ ਸਵਾਰੀ ਨੂੰ ਇਉਂ ਭੁਲੇਖਾ ਪਿਆ ਜਿਵੇਂ ਸਾਹਮਣੇ ਸੜਕ ਤੋਂ ਸ਼ੇਰ ਲੰਘਿਆ ਹੈ। ਸਾਡਾ ਸਾਰਿਆਂ ਦਾ ਧਿਆਨ ਯਕ ਦਮ ਅਗਾਂਹ ਗਿਆ। ਜਾਪਦਾ ਸੀ ਕੋਈ ਅਜਿਹਾ ਜਾਨਵਰ ਸੜਕ ਲੰਘੇ ਜ਼ਰੂਰ ਹੈ। ਗਡੀ ਤੇਜ਼ੀ ਨਾਲ ਅਗੇ ਵਧਾਈ ਅਤੇ ਉਸ ਥਾਂ ਤੇ ਖੜੀ ਕਰ ਦਿਤੀ। ਸੜਕ ਦੇ ਨਾਲ ਹੀ ਇਕ ਬਬਰ ਸ਼ੇਰਨੀ ਖੜੀ ਸੀ। ਫਿਰ ਉਹ ਪਿਛਲੇ ਪੈਰਾਂ ਤੇ ਬੈਠ ਗਈ। ਮੁੜ ਕੇ ਪਿਛਾਂਹ ਵਲ ਬੜੇ ਆਰਾਮ ਨਾਲ ਵੇਖਿਆ ਅਤੇ ਥੋੜੇ ਸਮੇਂ ਬਾਅਦ ਮਲਕੜੇ ਜਹੇ ਆਪਣੇ ਰਾਹ ਪਈ। ਜਿਹੜੇ ਸ਼ੇਰ ਨੂੰ ਵੇਖਣ ਵਾਸਤੇ ਕੀਮਤੀ ਡਾਲਰ ਦੇ ਕੇ ਜਾਣਾ ਸੀ ਉਹ ਸੜਕ ਕੰਢੇ ਹੀ ਸਤਿਗੁਰਾਂ ਮਿਲਾ ਦਿਤਾ......। ਭਾਵੇਂ ਸਾਰੇ ਹੀ ਜਾਨਵਰ ਆਪਣੀ ਆਪਣੀ ਵਿਲਖਣਤਾ ਅਤੇ ਸੁੰਦਰਤਾ ਰਖਦੇ ਹਨ ਪਰ ਪਤਾ ਨਹੀਂ ਕਿਓਂ ਸ਼ੇਰ ਵੇਖਣ ਦੀ ਉਤਸੁਕਤਾ ਬਹੁਤ ਬਣੀ ਰਹਿੰਦੀ ਹੈ। ਇਸ ਮਾਮਲੇ ਵਿਚ ਕੇਵਲ ਸਾਡੀ ਗੱਡੀ ਵਾਲੇ ਯਾਤਰੂ ਹੀ ਸਫਲ ਹੋ ਸਕੇ ਸਨ।

### ਫੌਜੀਆਂ ਦੇ ਘੇਰੇ ਵਿਚ

ਅਗੇ ਆਏ ਤਾਂ ਇਕ ਜਗ੍ਹਾ ਕੁਝ ਸਮੇਂ ਵਾਸਤੇ ਗਡੀ ਰੋਕੀ ਗਈ। ਸਾਹਮਣੇ ਕੁਝ ਫਾਸਲੇ ਤੇ ਇਕ ਨਦੀ ਦਾ ਪੁਲ ਦਿਖਾਈ ਦਿਤਾ। ਉਥੋਂ ਲੋਕ ਪਾਣੀ ਵੀ ਲਿਆ ਰਹੇ ਸਨ। ਸਾਡੀ ਗੱਡੀ ਨੇ ਕੁਝ ਦੇਰ ਰੁਕਣਾ ਸੀ। ਕੁਝ ਲਤਾਂ ਸਿਧੀਆਂ ਕਰਨ ਵਾਸਤੇ ਅਤੇ ਕੁਝ ਕਵੀ ਜੀ ਦੀ ਦੀਰਘ ਸ਼ੰਕਾ ਦੂਰ ਕਰਨ ਵਾਸਤੇ ਅਸੀਂ ਦੋਵੇਂ ਨਦੀ ਵਲ ਨੂੰ ਹੋ ਗਏ। ਕਵੀ ਜੀ ਤਾਂ ਪੁਲ ਕੋਲ ਪਹੁੰਚ ਕੇ ਝਾੜੀਆਂ ਦੇ ਵਿਚੋਂ ਵਿਚੀਂ ਹੇਠਾਂ ਨਦੀ ਨੂੰ ਚਲੇ ਗਏ ਤੇ ਮੈਂ ਪੁਲ ਦੇ ਉਪਰ ਹੀ ਟਹਿਲਣ ਲਗਾ। ਏਨੇ ਨੂੰ ਚਾਰ ਫੌਜੀ ਪਤਾ ਨਹੀਂ ਕਿਥੋਂ ਆ ਗਏ ਅਤੇ ਮੇਰੇ ਦੁਆਲੇ ਘੇਰਾ ਪਾ ਲਿਆ। ਸਟੇਨ ਗਨਾਂ ਉਹਨਾਂ ਦੇ ਕੋਲ ਸਨ। ਮੈਂ ਕਹਾਣੀਆਂ ਤਾਂ ਸੁਣੀਆਂ ਸਨ ਕਿ ਕਿਵੇਂ ਸਵੇਰੇ ਸਵੇਰੇ ਕਿਸੇ ਅੰਥਲੀਟ ਨੂੰ ਪ੍ਰੈਕਟਿਸ ਕਰਦਿਆਂ ਗੋਲੀ ਮਾਰ ਦਿਤੀ ਗਈ ਸੀ। ਦੇਸ਼ ਵਿਚ ਸਮਾਜਵਾਦ ਸੀ ਅਤੇ ਬੇਕਸੀ ਵੀ ਕਾਫੀ ਸੀ। ਉਹਨਾਂ ਦੀ ਬੋਲੀ ਦੀ ਤਾਂ ਸਮਝ ਨਾ ਪਵੇ ਤਾਂ ਇਕ ਪਤਲੇ ਜਿਹੇ ਫੌਜੀ ਮੁੰਡੇ ਨੇ ਪੁਛਿਆ ਡੂ ਯੂ ਨੋਅ ਇੰਗਲਿਸ਼? (ਕੀ ਤੂੰ ਅੰਗਰੇਜ਼ੀ ਜਾਣਦਾ ਹੈਂ) ਮੈਂ ਕਿਹਾ 'ਯੈਸ' ਤਾਂ ਉਹ ਸਵਾਲ ਕਰਨ ਲਗ ਪਿਆ।

ਇਥੇ ਕੀ ਕਰ ਰਿਹਾ ਹੈਂ?

ਮੈਂ ਆਪਣੇ ਸਾਥੀ ਨੂੰ ਉਡੀਕ ਰਿਹਾ ਹਾਂ। ਉਹ ਥਲੇ ਪਾਣੀ ਕੋਲ ਗਿਆ ਹੈ।

ਤਾਂ ਤੁਸੀਂ ਦੋ ਜਣੇ ਹੋ?

ਹਾਂ ਅਸੀਂ ਇਥੇ ਦੋ ਜਣੇ ਹਾਂ। ਉਹ ਸਾਹਮਣੇ ਸਾਡੀ

ਗਡ਼ੀ ਖੜੀ ਹੈ ਬਾਕੀ ਦੇ ਸਾਥੀ ਉਥੇ ਹਨ।

ਤੁਸੀਂ ਕੌਣ ਹੋ ? ਕਿਥੋਂ ਆਏ ਹੋ ?

ਅਸੀਂ ਭਾਰਤ ਤੋਂ ਆਏ ਹਾਂ ਇਥੇ ਦਾਰਾਸਲਾਮ ਵਿਚ ਸਾਡਾ ਸੰਮੇਲਨ ਸੀ। ਤੁਹਾਡੇ ਸਿਹਤ ਮੰਤਰੀ ਸਾਡੇ ਗੁਰੂ ਜੀ ਦਾ ਸਵਾਗਤ ਕਰਨ ਆਪ ਹਵਾਈ ਅੱਡੇ ਤੇ ਗਏ ਸੀ। ਹੁਣ ਅਸੀਂ ਇਰੀਂਗਾ ਤੋਂ ਆ ਰਹੇ ਹਾਂ। ਉਥੇ ਵੀ ਤੁਹਾਡੀ ਸਰਕਾਰ ਦੇ ਅਧਿਕਾਰੀ ਹੀ ਆਏ ਸਨ। ਅਸੀਂ ਬਹੁਤ ਸਾਰੇ ਵਿਅਕਤੀ ਆਏ ਹਾਂ।

ਅਛਾ ਤੁਹਾਨੂੰ ਇਹ ਨਹੀਂ ਪਤਾ ਕਿ ਪੁਲਾਂ ਤੇ ਨਹੀਂ ਖਲੋਣੀ ਦਾ ?

ਜੇ ਲਿਖ ਕੇ ਲਾਇਆ ਹੁੰਦਾ ਤਾਂ ਮੈਂ ਨਾ ਖਲੋਂਦਾ। ਮੈਨੂੰ ਕਿਵੇਂ ਪਤਾ ਲਗੇ ਕਿ ਇਥੇ ਰੁਕਣਾ ਵਿਵਰਜਿਤ ਹੈ।

ਪਰ ਇਹ ਤਾਂ ਅੰਤਰਾਸ਼ਟਰੀ ਕਾਨੂੰਨ ਹੈ ਕਿ ਪੁਲਾਂ ਤੇ ਨਹੀਂ ਖਲੋਣਾ ਤੇ ਘੁਮਣਾ।

ਇਹ ਕੋਈ ਅੰਤਰਾਸ਼ਟਰੀ ਕਾਨੂੰਨ ਨਹੀਂ। ਭਾਰਤ ਵਿਚ ਤਾਂ ਅਸੀਂ ਪੁਲਾਂ ਅਤੇ ਨਦੀਆਂ ਤੇ ਆਮ ਫਿਰਦੇ ਹਾਂ। ਮੈਂ ਇੰਗਲੈਂਡ ਗਿਆ ਹਾਂ, ਥਾਈਲੈਂਡ ਗਿਆ ਹਾਂ ਐਸਾ ਕੋਈ ਕਾਨੂੰਨ ਨਹੀਂ। ਕਾਨੂੰਨ ਦੀ ਉਲੰਘਣਾ ਤਾਂ ਤਦ ਹੈ ਜੇ ਅਸੀਂ ਲਿਖੇ ਨੋਟਿਸ ਦੀ ਉਲੰਘਣਾ ਕਰੀਏ। ਸ੍ਰੀਮਾਨ ਜੀ ਸਾਡੇ ਇਲਾਕੇ ਦੇ ਲੋਕ ਤਾਂ ਦਰਿਆਵਾਂ, ਖੂਹਾਂ ਝਰਨਿਆਂ ਦਾ ਪਾਣੀ ਹੀ ਵਰਤਦੇ ਨੇ, ਪੀਂਦੇ ਨੇ।

ਤਾਂ ਤੁਸੀਂ ਉਹ ਹੋ ਜੋ ਕੁਦਰਤੀ ਚੀਜ਼ਾਂ ਵਰਤਦੇ ਨੇ ?

ਹਾਂ ਜੀ।

ਪਰ ਤੁਹਾਨੂੰ ਇਥੇ ਖਲੋਣਾ ਨਹੀਂ ਚਾਹੀਦਾ।

ਚੰਗਾ ਚਲਾ ਜਾਂਦਾ ਹਾਂ ਪਰ ਮੈਂਗਾ ਸਾਥੀ ਆ ਲਵੇ। ਏਨੇ ਨੂੰ ਕਵੀ ਜੀ ਵੀ ਝਾੜੀਓਂ ਨਦੀ ਵਲੋਂ ਪਰਗਟ ਹੋ ਗਏ। ਮੈਂ ਫੌਜੀਆਂ ਨੂੰ ਕਿਹਾ ਅੱਛਾ ਅਸੀਂ ਜਾ ਰਹੇ ਹਾਂ ਸਾਡੇ ਜੋਗ ਕੋਈ ਸੇਵਾ ਹੋਵੇ ਤਾਂ ਦਸੋ। ਸ਼ਾਂਤੀ ਸਾਨਾ (ਬਹੁਤ ਬਹੁਤ ਧਨਵਾਦ)

ਫੌਜੀ ਵੇਖਦੇ ਰਹੇ ਤੇ ਅਸੀਂ ਮੁੜ ਆਪਣੀ ਗੱਡੀ ਵਲ ਨੂੰ ਤੁਰ ਪਏ ਹੁਣ ਮੀਂਹ ਵੀ ਸ਼ੁਰੂ ਹੋ ਗਿਆ ਸੀ। ਗਡੀ ਦੀ ਤੋਰ ਪਈ ਤੇ ਸਾਨੂੰ ਰਾਹ ਵਿਚੋਂ ਹੀ ਉਹਨਾਂ ਚੱਕ ਲਿਆ।

ਅਸੀਂ ਲੋਢੇ ਵੇਲੇ ਹਕ ਵਾਪਸ ਪਰਤ ਆਏ ਸੀ। ਸਾਡੇ ਵੱਡੇ ਸੰਤ-ਸੇਵਕੀ ਦਾ ਕਿੱਸਾ ਬਹੁਤ ਝੱਖ ਪਿਆ ਅਤੇ ਬਹੁਤ ਦਿਲਚਸਪੀ ਦਾ ਕਾਰਨ ਬਣਿਆ ਰਿਹਾ।

ਸਾਡੇ ਅਗਲੇ ਪ੍ਰੋਗਰਾਮ ਅਨੁਸਾਰ ੬ ਤਾਰੀਖ ਦੀ ਸ਼ਾਮ ਨੂੰ ਇੰਡੋ ਤਨਜ਼ਾਨੀਆ ਕਲਚਰਲ ਸੈਂਟਰ ਵਲੋਂ ਆਯੋਜਿਤ ਸੰਗੀਤ ਸੰਮੇਲਨ ਵਿਚ ਭਾਗ ਲੈਣਾ ਸੀ ਅਤੇ ੭ ਨੂੰ ਤੜਕੇ ਬਾਰਾਂ ਵਜੀਂ ਉਤਰੀ ਤਨਜ਼ਾਨੀਆ ਵਿਖੇ ਮੋਸ਼ੀ ਅਤੇ ਆਰੂਸ਼ਾ ਸ਼ਹਿਰਾਂ ਨੂੰ ਚਲੇ ਜਾਣਾ ਸੀ।

## ਸੰਗੀਤ ਸੰਮੇਲਨ

ਇੰਡੋ ਤਨਜ਼ਾਨੀਆ ਕਲਚਰਲ ਸੈਂਟਰ ਭਾਰਤ ਅਤੇ ਤਨਜ਼ਾਨੀਆ ਵਿਚ ਦੋਸਤੀ ਨੂੰ ਬੜ੍ਹਾਵਾ ਦੇਣ ਵਾਲੀ ਸੰਸਥਾ ਹੈ। ਉਹਨਾਂ ਨੇ ਨਾਮਧਾਰੀ ਕਲਾਕਾਰਾਂ ਦਾ ਸੰਗੀਤ ਪ੍ਰੋਗਰਾਮ ਰਖਿਆ ਹੋਇਆ ਸੀ। ਤਨਜ਼ਾਨੀਆ ਦੇ ਪਾਣੀ ਬਿਜਲੀ ਅਤੇ ਤਾਕਤ ਦੇ ਮੰਤਰੀ ਜਨਾਬ ਅਲਨੂਰ ਕਾਸਿਮ ਵੀ ਆਪਣੀ ਬੇਗਮ ਨਾਲ ਆਏ ਸਨ। ਵਜ਼ੀਰ ਸਾਹਿਬ ਇਸਮਾਇਲੀ ਫਿਰਕੇ ਨਾਲ ਸਬੰਧਤ ਸਨ ਅਤੇ ਉਰਦੂ ਬੋਲ ਲੈਂਦੇ ਸਨ। ਉਹਨਾਂ ਦੀ ਧਰਮ ਪਤਨੀ ਵੀ ਤਨਜ਼ਾਨੀਆ ਵਲੋਂ ਰਾਜਦੂਤ ਰਹਿ ਚੁਕੇ ਸਨ। ਪ੍ਰਭਾਵਸ਼ਾਲੀ ਜਵਾਨ ਜੋੜੀ ਨੇ ਸਾਰਾ ਪ੍ਰੋਗਰਾਮ ਸੁਣਿਆ।

ਖੜੇ ਦਿਨਾਂ ਬਾਅਦ ਮੈਂ ਸੰਗੀਤ ਨੂੰ ਟਿਕ ਕੇ ਸੁਨਣਾ ਚਾਹੁੰਦਾ ਸਾਂ। ਅਗਲੀ ਕਤਾਰ ਵਿਚ ਆਰਾਮ ਦੇਹ ਕੁਰਸੀ ਤੇ ਬੈਠਿਆਂ ਹੀ ਸੰਗੀਤ ਦੀ ਪਹਿਲੀ ਕਲਾ ਕ੍ਰਿਤੀ ਸੁਣੀ। ਸਤਿਗੁਰੂ ਜੀ ਦੇ ਸਜਾਏ ਹੋਏ ਉਚੇ ਆਸਣ ਦੇ ਸਾਹਮਣੇ ਮੰਚ ਤੇ ਰਾਗੀ ਦਰਸ਼ਨ ਸਿੰਘ ਤੇ ਸੰਤ ਖਜ਼ਾਨ ਸਿੰਘ ਨੇ ਸ਼ਬਦ ਪੜ੍ਹਿਆ ਕੇਦਾਰਾ ਵਿਚ 'ਰਾਮ ਰਾਮ ਬੋਲ'। ਜਦੋਂ ਉਹਨਾਂ ਦਾ ਗਾਇਨ ਸਮਾਪਤ ਹੋਇਆ ਤਾਂ ਕਿਸੇ ਨੇ ਵੀ ਆ ਕੇ ਅਨਾਊਂਸਮੈਂਟ ਨਾ ਕੀਤੀ। ਆਯੋਜਕਾਂ ਨੇ ਸਮਝ ਲਿਆ ਕਿ ਅਸੀਂ ਹੀ ਇਹ ਕੰਮ ਕਰਨਾ ਹੈ ਪਰ ਅਸੀਂ ਤਾਂ ਸਮਝਿਆ ਸੀ ਕਿ ਸਾਡੇ ਕਲਾਕਾਰਾਂ ਨੇ ਸੰਗੀਤ ਪੇਸ਼ ਕਰਨਾ ਹੈ ਬਾਕੀ ਕਾਰਜ ਤਾਂ ਉਹਨਾਂ ਵਾਲਿਆਂ ਕਰਨਾ ਹੀ ਹੈ। ਇਸ ਵਾਸਤੇ ਸਾਨੂੰ ਕਿਹਾ ਵੀ ਨਹੀਂ ਸੀ ਗਿਆ। ਫੇਰ ਉਹਨਾਂ ਦੀ ਬੇਨਤੀ ਤੇ ਸਤਿਗੁਰੂ ਜੀ ਨੇ ਮੈਨੂੰ ਸੰਕੇਤਕ ਆਗਿਆ ਕੀਤੀ ਤੇ ਮੈਂ ਝੱਟ ਪਟ ਮੰਚ ਸੰਚਾਲਨ ਦੀ ਸੇਵਾ ਸੰਭਾਲ ਲਈ। ਸੈਂਟਰ ਦੇ ਪ੍ਰਧਾਨ ਸ੍ਰੀ ਸੁਰਿੰਦਰ ਨਈਅਰ ਅਤੇ ਸਕੱਤਰ ਸ੍ਰੀ ਕੇਸਰ ਭੰਡਾਰ ਤੋਂ ਵੀ ਕੁਝ ਬੁਲਵਾਇਆ।

ਸ੍ਰੀਮਤੀ ਮੋਤੀ ਬਾਈ ਟੀ. ਬੀ. ਸੇਠ ਹਾਲ ਵਿਚ ਹੋਏ ਇਸ ਸਮਾਗਮ ਵਿਚ ਹਰਦ ਸੁਰਜੀਤ ਸਿੰਘ ਨੇ ਸਾਰੰਗੀ ਤੇ ਰਾਗ ਮਾਲਕੌਂਸ ਵਜਾਇਆ, ਸੁਖਵਿੰਦਰ ਸਿੰਘ ਪਿੰਕੀ ਦਾ ਸੁਤੰਤਰ ਤਬਲਾ ਵਾਦਨ ਹੋਇਆ, ਉ: ਹਰਭਜਨ ਸਿੰਘ ਨੇ ਸਿਤਾਰ ਤੇ ਰਾਗ ਬਿਹਾਗ ਵਜਾਇਆ। ਮੋਹਨ ਸਿੰਘ, ਸੁਖਦੇਵ ਸਿੰਘ ਦੀ ਜੋੜੀ ਨੇ ਰਾਗ ਬਾਗੇਸ਼ਵਰੀ ਵਿਚ ਛੋਟਾ ਤੇ ਵਡਾ ਖਿਆਲ ਬਹੁਤ ਪਰਬੀਨਤਾ ਅਤੇ ਸੁਰ ਵਿਚ ਗਾਇਆ। ਅੰਤ ਉਤੇ ਬਲਜੀਤ ਸਿੰਘ ਦੀ ਤਾਰ ਸ਼ਹਿਨਾਈ ਫਿਜ਼ਾ ਵਿਚ ਗੂੰਜੀ। ਮਧੂਵੰਤੀ ਦੀਆਂ ਦੋ ਗਤਾਂ ਝਪ ਅਤੇ ਤਿੰਨ ਤਾਲ ਵਿਚ ਪੇਸ਼ ਕੀਤੀਆਂ। ਰਹੇ ਸਨ। ਸ਼ਹਿਰ ਦੇ ਹਿੰਦੁਸਤਾਨੀ ਭਾਰੀ ਗਿਣਤੀ ਵਿਚ ਪੁਜੇ ਹੋਏ ਸਨ। ਪੰਡਿਤ ਨਟਵਰ ਲਾਲ ਨੇ ਸਤਿਗੁਰੂ ਜੀ ਦੀ ਸ਼ਾਨ ਵਿਚ ਇਕ ਹਿੰਦੀ ਕਵਿਤਾ ਪੜ੍ਹੀ। ਭਾਰਤ ਤਨਜ਼ਾਨੀਆ ਦੀ ਦੋਸਤੀ ਨੂੰ ਸਮਰਪਤ ਇਹ ਸ਼ਾਮ ਸਤਿਗੁਰੂ ਜੀ ਦੀ ਕਿਰਪਾ ਨਾਲ ਬਹੁਤ ਸੰਗੀਤ ਮਈ ਅਤੇ ਅਭੁਲ ਬਣ ਗਈ ਸੀ।

— ਚਲਦਾ

# ਪ੍ਰਤੀਕ੍ਰਿਆ

ਜੁਲਾਈ ਦਾ ਵਰਿਆਮ ਮਿਲਿਆ। ਵਿਰਦੀ ਜੀ ਦਾ ਨਾਟਕ 'ਸੁਣੋ ਸਰਸਵਤੀ' ਇਕ ਵਾਰੀ ਪੜ੍ਹਨਾ ਆਰੰਭ ਕੀਤਾ ਤੇ ਖਤਮ ਕਰ ਕੇ ਹੀ ਸਾਹ ਲਿਆ। ਵਿਚ ਛਡਣ ਦਾ ਮਨ ਹੀ ਨਾ ਕਰਦਾ ਸੀ। ਵਿਰਦੀ ਜੀ ਵਧਾਈ ਦੇ ਪਾਤਰ ਹਨ। ਇਸ ਨਫਰਤ ਦੀ ਅਗ ਨੂੰ ਸ਼ਾਂਤ ਕਰਨ ਲਈ ਲੇਖਕਾਂ ਦੀ ਕਲਮ ਬਹੁਤ ਕੁਝ ਕਰ ਸਕਦੀ ਹੈ। ਸਾਡਾ ਇਹ ਫਰਜ਼ ਹੈ ਕਿ ਅਸੀਂ ਇਹਨਾਂ ਲੇਖਕਾਂ ਦਾ ਹਰ ਪਖੋਂ ਸਮਰਥਨ ਕਰੀਏ।

ਤੇਜਿੰਦਰ ਸਿੰਘ ਸੇਠੀ
ਲਖਨਊ

---

ਜੁਲਾਈ ੧੯੮੫ ਅੰਕ ਵਿਚ ਛਪਿਆ 'ਸੁਣੋ ਸਰਸਵਤੀ' ਨਾਟਕ ਸਮੁਚੇ ਦੇਸ਼ (ਵਿਸ਼ੇਸ਼ ਕਰਕੇ ਪੰਜਾਬ ਦੇ ਕੁਝ ਬੀਤੇ ਸਾਲ) ਦੀ ਤਸਵੀਰ ਸਫ਼ੀ ਸਾਫ ਸਾਫ ਪੇਸ਼ ਕਰਦਾ ਹੈ। ਸ਼ਾਲਾ ਸਮਾਜ ਦੇ ਔਰਤਾਂ ਨੂੰ ਸੇਧ ਮਿਲੇ।

ਵਰਿਆਮ ਦੇ ਜਨਮ ਤੋਂ ਹੀ ਇਸ ਦਾ ਮੈਂਬਰ ਹੋਣ ਕਾਰਨ, ਇਹ ਜੀਵਨ ਦਾ ਇਕ ਜ਼ਰੂਰੀ ਅੰਗ ਬਣ ਗਿਆ ਹੈ। ਇਸ ਲਈ ਜਿਸ ਮਹੀਨੇ 'ਵਰਿਆਮ' ਨਾ ਆਵੇ ਜਾਂ ਦੇਰ ਨਾਲ ਆਵੇ ਤਾਂ ਕੋਈ ਬੜੀ ਜ਼ਰੂਰੀ ਚੀਜ਼ ਗੁਆਚੀ ਗੁਆਚੀ ਲਗਦੀ ਏ।

ਸੁਖਰਾਜ ਸਿੰਘ
ਰਸੜਾ (ਬਲੀਆ) ਯੂ. ਪੀ.

---

ਜੁਲਾਈ ੮੫ ਦਾ 'ਵਰਿਆਮ' ਮਿਲਿਆ ਜਸਵੰਤ ਸਿੰਘ ਵਿਰਦੀ ਜੀ ਦਾ ਲਿਖਿਆ ਨਾਟਕ "ਸੁਣੋ ਸਰਸਵਤੀ" ਪੜ੍ਹਕੇ ਬਹੁਤ ਅਨੰਦ ਆਇਆ। ਮੈਂ ਸਾਰਾ ਨਾਟਕ ਇਕੋ ਵਾਰ ਹੀ ਪੜ੍ਹ ਗਿਆ। ਵਿਰਦੀ ਜੀ ਨੇ ਬਹੁਤ ਮੇਹਨਤ ਕਰਕੇ ਨਾਟਕ ਲਿਖਿਆ ਹੈ। ਸਾਡੇ ਵਲੋਂ ਉਹਨਾਂ ਨੂੰ ਵਧਾਈਆਂ ਦੇਣੀਆਂ ਜੀ। ਆਸ ਹੈ ਅਗੋਂ ਵਾਸਤੇ ਵੀ ਵਰਿਆਮ ਦੇ ਪਾਠਕਾਂ ਦਾ ਦਿਲ ਜਿਤਣ ਲਈ ਉਹ ਇਹੋ ਜਹੀ ਸਾਮਗਰੀ 'ਵਰਿਆਮ' ਵਿਚ ਪ੍ਰਕਾਸ਼ਤ ਕਰਵੌਂਦੇ ਰਹਿਣਗੇ।

ਜੋਗਾ ਸਿੰਘ ਨਾਮਧਾਰੀ
ਸ਼ਾਦੀ ਪੁਰ, ਨਵੀਂ ਦਿਲੀ

---

ਜੁਲਾਈ ਦਾ ਵਰਿਆਮ ਪ੍ਰਾਪਤ ਹੋਇਆ। ਨਾਟਕ ਬਹੁਤ ਹੀ ਪਸੰਦ ਆਇਆ।

ਅਮਰੀਕ ਸਿੰਘ
ਐਡੀਟਰ ਸ਼ੀਰਾਜ਼ਾ ਜੰਮੂ

---

ਤੁਸੀਂ ਜੋ ਸੋਚਿਆ ਠੀਕ ਹੀ ਹੋਵੇਗਾ ਪਰ ਇਕ ਪਰਚੇ ਵਿਚ ਇਕ ਪੂਰਾ ਡਰਾਮਾ ਦੇਣਾ ਮੇਰੀ ਸਮਝੋਂ ਬਾਹਰ ਹੈ।

ਜਸਵੰਤ ਸਿੰਘ ਰਾਹੀ
ਡੇਰਾ ਬਾਬਾ ਨਾਨਕ

---

'ਵਰਿਆਮ' ਹਰ ਮਹੀਨੇ ਠੀਕ ਸਮੇਂ ਮਿਲ ਜਾਂਦਾ ਹੈ। ਹਰ ਅੰਕ ਨੂੰ ਆਦਿ ਤੋਂ ਅੰਤ ਤੀਕ ਪੜ੍ਹਦਾ ਹਾਂ। ਇਹ ਬਿਲਕੁਲ ਸੱਚ ਹੈ ਕਿ ਤੁਹਾਡੀ ਨੇਕ ਦਿਲੀ, ਸਖਤ ਮਿਹਨਤ, ਪਰਸਪਰ ਮਿਲਾਪ, ਨਿਰਪੱਖ ਹੋ ਕੇ ਏਕਤਾ ਦਾ ਸੱਚ ਸੁਨੇਹਾ ਆਮ ਜਨਤਾ ਨੂੰ ਦੇਣਾ ਇਹ ਸਭ ਵਰਿਆਮ ਨੂੰ ਤਰੱਕੀ ਵਲ ਲਿਜਾ ਰਿਹਾ ਹੈ। ਜੂਨ ਦੇ ਮਹੀਨੇ ਤੁਹਾਡਾ ਲਿਖਿਆ ਲੇਖ "ਅਜੋਕੀ ਸਥਿਤੀ ਤੇ ਇੱਕ ਝਾਤ" ਸਮੇਂ ਦੇ ਹਾਲਾਤ ਨੂੰ ਸੁਧਾਰਨ ਦੀ ਪ੍ਰੇਰਣਾ ਕਰਨ ਵਾਲਾ ਵਧੀਆ ਲੇਖ ਸੀ। ਸਹਿਨਸ਼ੀਲਤਾ ਅਤੇ ਹੱਕਦਾਰ ਕਹਾਣੀ, ਮਨ ਨੂੰ ਪ੍ਰੇਰਣਾ ਕਰਨ ਵਾਲੇ ਸਨ।

'ਬੀਤੇ ਦੀਆਂ ਪੈੜਾਂ ਕਵੀ' ਜੀ ਦਾ ਲਿਖਿਆ ਲੇਖ ਬਹੁਤ ਹੀ ਪਰਸੰਸਾ ਯੋਗ ਹੈ। ਸ੍ਰੀ ਸਤਿਗੁਰੂ ਜੀ ਦੇ ਮਨਮੋਹਣੇ ਬਚਨ, ਜੀਵਨ ਸੁਧਾਰ ਲਈ ਕੀਤੇ ਸੁਭ ਹੁਕਮ ਦਿਲ ਨੂੰ ਸ਼ਾਂਤੀ ਬਖਸ਼ਦੇ ਹਨ। ਚੌਗਿਰਦਾ ਵਿਚ ਦੇਸ਼ ਬਦੇਸ਼ ਦੀਆਂ ਜ਼ਰੂਰੀ ਖਬਰਾਂ ਸਾਡੀ ਜਾਣਕਾਰੀ ਵਿਚ ਬਹੁਤ ਵਾਧਾ ਕਰਦੇ ਹਨ। ਸੱਚੀ ਖਬਰ ਦੇਣਾ ਨਿਰਪੱਖ ਹੋ ਕੇ ਲਿਖਣਾ ਇਹ ਤੁਹਾਡੇ ਪ੍ਰਸੰਸਾ ਯੋਗ ਗੁਣ ਹਨ। ਪਰੂਫ ਜ਼ਰੂਰੀ ਪੜ੍ਹਿਆ ਕਰੋ। ਕਦੀ ਕਦੀ ਅਜਿਹੀਆਂ ਗਲਤੀਆਂ ਹੁੰਦੀਆਂ ਜਿਹੜੀਆਂ ਬੇਸੁਆਦੀ ਕਰ ਦੇਂਦੀਆਂ ਹਨ। ਜਿਵੇਂ ਵਰਿਆਮ ਜੂਨ ਦੇ ਤ੯ ਸਫੇ ਤੇ ਭਾਰਤ-ਜਾਪਾਨ ਸੰਗੀਤ ਵਰਕਸ਼ਾਪ ਵਿਚ ਵਾਸਤੇ ਸ਼ਬਦ ਨੂੰ ਵਾਸਤੇ ਲਿਖਿਆ ਹੈ।

ਵਰਿਆਮ ਨੂੰ ਏਨੀਆਂ ਮੁਸ਼ਕਲਾਂ ਵਿਚ ਚਾਲੂ ਰਖਣਾ ਆਪ ਜੀ ਦੀ ਹਿੰਮਤ ਦਾ ਪ੍ਰਤੱਖ ਸਬੂਤ ਹੈ।...ਮੰਗੀ

ਅਰਦਾਸ ਹੈ ਕਿ ਵਰਿਆਮ ਹੋਰ ਵੀ ਚੜ੍ਹਦੀਆਂ ਕਲਾ ਵਿਚ ਰਹੇ। ਪਾਠਕਾਂ ਦਾ ਵੀ ਇਹ ਜ਼ਰੂਰੀ ਫਰਜ਼ ਬਣਦਾ ਹੈ ਕਿ ਸਮੇਂ ਸਿਰ ਚੰਦੇ ਭੇਜਣ, ਨਵੇਂ ਗਾਹਕ ਬਣਾਉਣ, ਵੱਧ ਤੋਂ ਵੱਧ ਲੋਕਾਂ ਨੂੰ ਵਰਿਆਮ ਪੜ੍ਹਾਉਣ।...ਆਸ ਹੈ ਪਾਠਕ ਜਨ ਆਪਣੇ ਫ਼ਰਜ਼ਾਂ ਨੂੰ ਪਛਾਣ ਕੇ ਵਰਿਆਮ ਦੀ ਉਨਤੀ ਪ੍ਰਤੀ ਜੁੱਟ ਜਾਣਗੇ। ਵਰਿਆਮ ਨੂੰ ਮਾਇਕ ਸਹਾਇਤਾ ਦੇਣਾ ਸਾਡਾ ਪਹਿਲਾ ਫਰਜ਼ ਹੋਣਾ ਚਾਹੀਦਾ ਹੈ।

ਜਥੇਦਾਰ ਨਿਰੰਜਨ ਸਿੰਘ ਨਾਮਧਾਰੀ
ਪਿੰਡ ਟਮਕੌਦੀ (ਲੁਧਿਆਣਾ)

——

ਆਪ ਜੀ ਦਾ ਲਿਖਿਆ ਤਨਜ਼ਾਨੀਆ ਦਾ ਦੌਰਾ ਲੇਖ ਪੜ੍ਹ ਕੇ ਇਸ ਤਰ੍ਹਾਂ ਮਹਿਸੂਸ ਹੁੰਦਾ ਸੀ ਜਿਵੇਂ ਅਸੀਂ ਆਪ ਉਸ ਦੌਰੇ ਨਾਲ ਸਾਂ। "ਬੀਤੇ ਦੀਆਂ ਪੈੜਾਂ" ਲੇਖ ਭੀ ਪਰਸੰਸਾ ਯੋਗ ਹੈ।

ਪਿਛਲੀਆਂ ਘਾੜਤਾਂ ਕਾਰਨ ਤਾਂ ਪੂਰੇ ਪੰਜਾਬ ਵਿਚ ਬਹੁਤ ਤਬਾਹੀ ਮੱਚੀ ਸੀ। ਆਪ ਦੇ ਦਫਤਰ ਦੇ ਰਿਕਾਰਡ ਤਬਾਹ ਹੋਣ ਦਾ ਸੁਣਕੇ ਮਨ ਨੂੰ ਬਹੁਤ ਦੁੱਖ ਪਹੁੰਚਿਆ।

ਪਰਸ਼ੋਤਮ ਸਿੰਘ
ਹੁਸ਼ਿਆਰਪੁਰ

——

ਮੈਂ ਆਪ ਜੀ ਦਾ ਛਪਿਆ ਵਰਿਆਮ ਵੀ ਤਕਰੀਬਨ ਹਰ ਮਹੀਨੇ ਪੜ੍ਹਦਾ ਹਾਂ ਜਿਸ ਨਾਲ ਮੈਨੂੰ ਇਵੇਂ ਲਗਦਾ ਹੈ ਜਿਵੇਂ ਕਿ ਮੈਂ ਤੁਹਾਡਾ ਕਾਫੀ ਚਿਰ ਤੋਂ ਵਾਕਫ ਹਾਂ ਤੇ ਤੁਹਾਡੇ ਨਾਲ ਹੀ ਗਲਾਂ ਕਰ ਰਿਹਾਂ ਹਾਂ। ਆਪ ਦੇ ਵਰਿਆਮ ਦੀ ਜਿੰਨੀ ਸਿਫਤ ਕੀਤੀ ਜਾਵੇ ਥੋੜ੍ਹੀ ਹੈ। ਲੇਖ, ਕਥਾਵਾਂ ਤੇ ਖਾਸ ਕਰਕੇ ਬੀਤੇ ਦੀਆਂ ਪੈੜਾਂ ਪੜ੍ਹ ਕੇ ਬੜਾ ਹੀ ਅਨੰਦ ਅਉਂਦਾ ਹੈ। ਮੈਂ ਪ੍ਰਮਾਤਮਾ ਅਗੇ ਇਹੋ ਹੀ ਅਰਦਾਸ ਕਰਦਾ ਹਾਂ ਕਿ ਵਰਿਆਮ ਦਿਨ ਦੁਗਣੀ ਰਾਤ ਚੌਣੀ ਤਰਕੀ ਕਰੇ।

ਆਪ ਨੂੰ ਪਤੱਰ ਲਿਖਣ ਦਾ ਕਈ ਵਾਰੀ ਦਿਲ ਕੀਤਾ ਪਰ ਕੋਈ ਨਾ ਕੋਈ ਵਜਾ ਹੋਣ ਕਾਰਨ ਪਤੱਰ ਨਹੀਂ ਲਿਖ ਸਕਿਆ। ਹੁਣ ਆਪ ਜੀ ਦਾ ਸਤੰਬਰ ੧੯੮੫ ਦਾ ਵਰਿਆਮ ਜਦੋਂ ਸਾਹਮਣੇ ਆਇਆ ਤਾਂ ਸਭ ਕੰਮ ਛੱਡ ਕੇ ਆਪ ਨੂੰ ਪਤੱਰ ਲਿਖਣ ਵਿਚ ਮਜਬੂਰ ਹੋ ਗਿਆ। ਇਸ ਅੰਕ ਵਿਚ ਆਪ ਜੀ ਨੇ ਜੋ ਤਨਜ਼ਾਨੀਆਂ ਦੇ ਹੋਲੇ ਦਾ ਹਾਲ ਲਿਖਿਆ ਹੈ ਉਹ ਬਹੁਤ ਹੀ ਸਰਾਹੁਣ ਯੋਗ ਹੈ। ਮੈਂ ਸਾਰਾ ਪੜਿਆ ਤੇ ਇੰਜ ਲਗਾ ਜਿਵੇਂ ਕਿ ਮੈਂ ਸਾਰਾ ਹੋਲਾ ਹੀ ਵੇਖ ਲਿਆ ਹੈ। ਬੀਤੇ ਦੀਆਂ ਪੈੜਾਂ ਵੀ ਪੜ੍ਹੀਆਂ ਇਸ ਨਾਲ ਵੀ ਕਾਫੀ ਬੀਤੀ ਯਾਦ ਤਾਜ਼ਾ ਹੁੰਦੀ ਹੈ ਤੇ ਨਵਾਂ ਗਿਆਨ ਮਿਲਦਾ ਹੈ। ਆਪ ਨੇ ਇਹ ਹੋਲਾ ਮਹੱਲਾ ਅੰਕ ਛਾਪ ਕੇ ਬੜੀ ਕ੍ਰਿਪਾ ਕੀਤੀ ਹੈ ਜੋ ਸਾਡੇ ਵਰਗੇ ਮੰਦ ਭਾਗੀ ਦੂਰ ਦਾ ਹੋਲਾ ਨਹੀਂ ਵੇਖ ਸਕਦੇ ਉਹ ਇਸ ਤਰ੍ਹਾਂ ਪੜ੍ਹ ਕੇ ਹੀ ਵੇਖ ਲੈਂਦੇ ਹਨ।

ਬਾਕੀ ਆਪ ਨੇ ਹੋਲੇ ਮੱਹਲੇ ਤੇ ਕਿਸੇ ਅਨੰਦ ਕਾਰਜ ਦੇ ਹੋਣ ਬਾਰੇ ਨਹੀਂ ਲਿਖਿਆ। ਆਪ ਕ੍ਰਿਪਾ ਕਰਕੇ ਇਸ ਬਾਰੇ ਜ਼ਰੂਰ ਦਸਣਾ ਕਿ ਉਥੇ ਅਨੰਦ ਕਾਰਜ ਹੋਏ ਜਾਂ ਨਹੀਂ ਕਿਉਂਕਿ ਹਰ ਇਕ ਹੋਲੇ ਤੇ ਅਨੰਦ ਕਾਰਜ ਜ਼ਰੂਰ ਹੁੰਦੇ ਹਨ। ਬਾਕੀ ਮੈਂ ਅਨਜਾਣ ਹਾਂ ਘੱਟ ਬੁਧੀ ਵਾਲਾ ਜੀਵ ਹਾਂ। ਕੋਈ ਲਿਖਣ ਵਿਚ ਗਲਤੀ ਹੋ ਗਈ ਹੋਵੇ ਤਾਂ ਮੁਆਫ਼ ਕਰਨਾ। ਆਪਦੇ ਸਾਰੇ ਸਟਾਫ ਨੂੰ ਯਥਾ ਯੋਗ ਸਤਿ ਸ੍ਰੀ ਅਕਾਲ। ਆਪ ਜੀ ਦਾ ਹੜਾਂ ਨਾਲ ਜਿਹੜਾ ਨੁਕਸਾਨ ਹੋਇਆ ਹੈ ਉਸ ਦਾ ਸਾਨੂੰ ਬਹੁਤ ਅਫਸੋਸ ਹੈ। ਫਿਰ ਦੁਬਾਰਾ ਸ੍ਰੀ ਸਤਿਗੁਰੂ ਜੀ ਅਗੇ ਅਰਦਾਸ ਕਰਦਾ ਹਾਂ ਕਿ ਵਰਿਆਮ ਸਦਾ ਵਧੇ ਫੁਲੇ ਤੇ ਅੰਤਲੀ ਦੁਨੀਆ ਤੱਕ ਅਮਰ ਰਹੇ।

ਅਵਤਾਰ ਸਿੰਘ ਪੋਸਟ ਮਾਸਟਰ
ਅੰਮ੍ਰਿਤਸਰ ਕਲਾਂ (ਸਿਰਸਾ)

(ਤਨਜ਼ਾਨੀਆ ਹੋਲੇ ਦੇ ਮੁਖ ਸਮਾਗਮ ਤੇ ਕੋਈ ਅਨੰਦ-ਕਾਰਜ ਨਹੀਂ ਸੀ ਹੋਇਆ। ਬਾਅਦ ਵਿਚ ਆਰੂਸ਼ਾ ਸ਼ਹਿਰ ਵਿਚ ਇਕ ਅਨੰਦ-ਕਾਰਜ ਹੋਇਆ ਸੀ।—ਸੰਪਾਦਕ)

# ਸਹਿਯੋਗ

## —ਸ: ਰਵੇਲ ਸਿੰਘ ਬਾਜਵਾ

ਮੰਡੀ ਗੋਬਿੰਦਗੜ੍ਹ ਤੋਂ ਨਵੀਂ ਕਾਰ ਖਰੀਦਣ ਦੀ ਖੁਸ਼ੀ ਵਿਚ ਸ: ਰਵੇਲ ਸਿੰਘ ਬਾਜਵਾ ਜੀ ਨੇ ਵੀਹ ਰੁਪਏ ਵਰਿਆਮ ਵਾਸਤੇ ਭੇਜੇ ਹਨ।

## —ਸੰਤ ਮੋਹਰ ਸਿੰਘ ਹੋਸਬੀ

ਮੰਡੀ (ਹਿਮਾਚਲ) ਵਿਖੇ ਸੰਤ ਮੋਹਰ ਸਿੰਘ ਹੋਸਬੀ ਜੀ ਦੇ ਚਲਾਣੇ ਸਮੇਂ ਭੋਗ ਪਾਇਆ ਗਿਆ ਅਤੇ ਲੰਗਰ ਕੀਤਾ ਗਿਆ। ਸੂਬਾ ਜੈਮਲ ਸਿੰਘ ਜੀ ਦੀ ਸਰਪ੍ਰਸਤੀ ਹੇਠ ਹੋਏ ਸਮਾਗਮ ਸਮੇਂ ਪੰਜਾਹ ਰੁਪਏ ਵਰਿਆਮ ਵਾਸਤੇ ਭੇਜੇ ਗਏ ਬਦਸਤ ਸੰਤ ਪ੍ਰੀਤਮ ਸਿੰਘ ਜੀ।

## —ਸੰਤ ਮੋਹਨ ਸਿੰਘ ਇੰਫਾਲ

ਦਿੱਲੀ ਵਿਚ ੧੭ ਅਕਤੂਬਰ ੧੯੯੫ ਨੂੰ ਸੰਤ ਮੋਹਨ ਸਿੰਘ ਜੀ ਇੰਫਾਲ (ਮਨੀਪੁਰ ਸਟੇਟ) ਸਪੁੱਤਰ ਸੰਤ ਹਰਨਾਮ ਸਿੰਘ ਹਕੀਮ ਚੜ੍ਹਾਈ ਕਰ ਗਏ। ਉਹਨਾਂ ਦੀ ਜੀਵ ਆਤਮਾ ਨਮਿਤ ਪਾਠ ਦਾ ਭੋਗ ੨੫ ਅਕਤੂਬਰ ਨੂੰ ਪਾਇਆ ਗਿਆ। ਭਾਰਤ ਅਤੇ ਥਾਈਲੈਂਡ ਤੋਂ ਰਿਸ਼ਤੇਦਾਰ ਤੇ ਮਿਤਰ ਪਧਾਰੇ। ਰਮੇਸ਼ ਨਗਰ ਨਾਮਧਾਰੀ ਧਰਮਸਾਲਾ ਵਿਚ ਹੋਏ ਭੋਗ ਸਮਾਗਮ ਸਮੇਂ ਵਰਿਆਮ ਵਾਸਤੇ ੨੫੦/- ਰੁ: ਭੇਜੇ ਗਏ ਬਦਸਤ ਸ: ਸੇਵਾ ਸਿੰਘ ਨਾਮਧਾਰੀ ਏਜੰਸੀਜ਼।

## —ਸ੍ਰੀ ਭੁਪਿੰਦਰ ਰਾਈਸ ਮਿੱਲ ਦਾ ਉਦਘਾਟਨ

ਸ੍ਰੀ ਜੀਵਨ ਨਗਰ ਵਿਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਨੇ ਸ੍ਰੀ ਭੁਪਿੰਦਰ ਰਾਈਸ ਮਿੱਲ ਦਾ ਉਦਘਾਟਨ ੨੪-੧੦-੯੫ ਨੂੰ ਕੀਤਾ। ਇਸ ਅਵਸਰ ਤੇ ਵਰਿਆਮ ਨੂੰ ਇਕ ਸੌ ਰੁਪਏ ਦਾ ਸਹਿਯੋਗ ਦਿਤਾ ਗਿਆ।

ਸੰਤ ਰਤਨ ਸਿੰਘ ਮਠਾੜੂ ਸ: ਹਰਬੰਸ ਸਿੰਘ, ਬੰਗਾਰਾ ਸਿੰਘ, ਮੋਹਨ ਸਿੰਘ, ਮਨੋਹਰ ਸਿੰਘ, ਦੀਦਾਰ ਸਿੰਘ ਅਤੇ ਸੰਤ ਮਹਿੰਦਰ ਸਿੰਘ ਜੀ ਦੇ ਸਪੁੱਤਰ ਸ: ਨਿਰਮਲ ਸਿੰਘ ਜੀ ਨੇ ਇਹ ਕਾਰਜ ਆਰੰਭਿਆ ਹੈ। ਸਾਡੀ ਅਰਦਾਸ ਹੈ ਕਿ ਇਹਨਾਂ ਨੂੰ ਸਤਿਗੁਰੂ ਜੀ ਸਫਲਤਾ ਬਖਸ਼ਣ। ਇਹ ਸਾਰਾ ਪਰਿਵਾਰ ਖੇਤੀ ਬਾੜੀ ਅਤੇ ਕਾਰੋਬਾਰ ਵਲੋਂ ਵੀ ਸਾਂਝਾ ਹੈ ਅਤੇ ਰੋਟੀ ਵੀ ਇਕ ਥਾਂ ਹੀ ਪਕਦੀ ਹੈ।

## —ਸੰਤ ਦੀਵਾਨ ਸਿੰਘ ਮਠਾੜੂ

ਬੰਬਈ ਤੋਂ ਸੰਤ ਹਜ਼ੂਰ ਸਿੰਘ ਕੁਲਾਰੀ ਦੁਆਰਾ ਭੇਜੀ ਇਕ ਰਿਪੋਰਟ ਅਨੁਸਾਰ ਸੰਤ ਦੀਵਾਨ ਸਿੰਘ ਮਠਾੜੂ ਪਿਛਲੇ ਦਿਨੀਂ ਚੜ੍ਹਾਈ ਕਰ ਗਏ ਸਨ। ਉਹਨਾਂ ਦੀ ਜੀਵ ਆਤਮਾ ਨਮਿਤ ਭੋਗ ੨੬ ਅਕਤੂਬਰ ਨੂੰ ਪਾਇਆ। ਜਥੇਦਾਰ ਸੰਤ ਸੇਵਾ ਸਿੰਘ ਮਲੋਹ ਵਾਲਿਆਂ ਇਸ ਅਵਸਰ ਤੇ ਦੀਵਾਨ ਲਾਇਆ। ਇਸ ਸਮੇਂ ਸੰਗਤ ਵਲੋਂ ਜੋ ਮਾਇਆ ਆਈ ਉਹ ਜਥੇਦਾਰ ਜੀ ਨੇ ਲੰਗਰ, ਸਹਿਯੋਗ ਅਤੇ ਵਰਿਆਮ ਵਾਸਤੇ ਭੇਜ ਦਿਤੀ। ਵਰਿਆਮ ਵਾਸਤੇ ੫੦/- ਰੁਪਏ ਸਹਿਯੋਗ ਪੁਜਿਆ ਹੈ।

## —ਬੀਬੀ ਮਹਿੰਦਰ ਕੌਰ ਚਾਵਲਾ

ਸੇਠ ਤਰਲੋਕ ਸਿੰਘ ਜੀ ਚਾਵਲਾ ਦੇ ਘਰੋਂ ਬੀਬੀ ਮਹਿੰਦਰ ਕੌਰ ਜੀ ਚਾਵਲਾ ਅਮਰੀਕਾ ਵਿਖੇ ਚੜ੍ਹਾਈ ਕਰ ਗਏ ਸਨ। ਉਹਨਾਂ ਨਮਿਤ ਦਿੱਲੀ ਤਾਲਕਟੋਰਾ ਸਟੇਡੀਅਮ ਵਿਚ ਬਹੁਤ ਭਾਰੀ ਸਮਾਗਮ ਹੋਇਆ ਜਿਸ ਦੀ ਰਿਪੋਰਟ ਪਿਛਲੇ ਅੰਕ ਵਿਚ ਪ੍ਰਕਾਸ਼ਤ ਹੋ ਚੁੱਕੀ ਹੈ। ਚਾਵਲਾ ਪਰਿਵਾਰ ਵਲੋਂ ੨੫੦/- ਰੁ: ਵਰਿਆਮ ਵਾਸਤੇ ਸਹਿਯੋਗ ਪੁਜਾ ਹੈ।

ਸਭ ਸਹਿਯੋਗੀਆਂ ਦਾ ਧਨਵਾਦ ਹੈ।

—ਮੈਨੇਜਰ

੧ਓ ਫੋਨ : 2737

## ਖੁਸ਼ਖਬਰੀ

ਕਾਰਾਂ, ਟਰੈਕਟਰਾਂ ਤੇ ਟਰੱਕਾਂ ਦੇ ਇੰਜਣਾਂ ਦੀ ਵਧੀਆ ਬਲਾਕ ਬੋ-ਰਿੰਗ, ਕਰੈਂਕ ਗ੍ਰਾਂਈ-ਡਿੰਗ ਤੇ ਹੈਡ ਸੀਟ ਫਿਟਿੰਗ ਦਾ ਕੰਮ ਤਸੱਲੀ ਬਖਸ਼ ਹੁੰਦਾ ਹੈ।

ਇਸ ਤੋਂ ਇਲਾਵਾ ਬੁਲਡੋਜ਼ਰਾਂ, ਕੋਲਡ ਸਟੋਰਾਂ ਦੇ ਕੰਪਰੈਸਰਾਂ, ਜੈਨਰੇਟਰਾਂ ਅਤੇ ਵਡੇ ਵਡੇ ਹਰ ਪ੍ਰਕਾਰ ਦੇ ਇੰਜਨਾਂ ਦਾ ਕੰਮ ਬਿਲਕੁਲ ਠੀਕ ਠੀਕ ਤੇ ਵਧੀਆ ਕੀਤਾ ਜਾਂਦਾ ਹੈ।

ਬੋਰਿੰਗ ਮਸ਼ੀਨ

★ ਬੋਰਿੰਗ, ਗ੍ਰਾਂਈਡਿੰਗ ਆਦਿ ਦਾ ਕੰਮ ਵਿਦੇਸ਼ਾਂ ਤੋਂ ਮੰਗਵਾਈਆਂ ਮਾਡਰਨ ਮਸ਼ੀਨਾਂ ਉਤੇ ਕੀਤਾ ਜਾਂਦਾ ਹੈ।

★ ਮਰਮਤਯੋਗ ਟਰੱਕ ਲੈ ਕੇ ਆਓ ਅਤੇ ਕੇਵਲ ਚਾਰ ਦਿਨਾਂ ਵਿਚ ਓਵਰਹਾਲ ਕਰਾ ਕੇ ਵਾਪਸ ਲੈ ਜਾਓ।

★ ਕੁਸ਼ਲ ਮਕੈਨਿਕ ਅਤੇ ਹੋਰ ਪਰਬੰਧ ਮੁਕੰਮਲ ਹੈ।

★ ਸਾਡੇ ਪਾਸ ਆਪਣਾ ਜੈਨਰੇਟਰ ਸੈਟ ਵੀ ਹੈ। ਜਿਸ ਨਾਲ ਬਿਜਲੀ ਬੰਦ ਹੋਣ ਤੇ ਵੀ ਕੰਮ ਚਲਦਾ ਰਹਿੰਦਾ ਹੈ ਤੇ ਢੋਈ ਵਿਚ ਨਹੀਂ ਆਉਂਦੀ।

ਨੈਸ਼ਨਲ ਆਟੋ ਇੰਜੀਨੀਅਰਿੰਗ ਵਰਕਸ

ਪ੍ਰੋ: ਲਛਮਣ ਸਿੰਘ ਨਾਮਧਾਰੀ

10, ਇੰਡਸਟ੍ਰੀਅਲ ਏਰੀਆ, ਫਗਵਾੜਾ।

ਨਾਨਕ ਜੋ ਗੁਰੁ ਸੇਵਹਿ ਆਪਣਾ
ਹਉ ਤਿਨ ਬਲਿਹਾਰੈ ਜਾਉ ॥ ੧ ॥
ਸਲੋਕ ਮ: ੩

ਫੋਨ : ੭੨੮੬੯
੭੪੭੩੦

## ਨਾਮਧਾਰੀ ਟੈਂਟ ਹਾਊਸ

## ਹਮੀਦੀਆ ਰੋਡ

## ਭੋਪਾਲ (ਮ: ਪ੍ਰ:)

Registered No NW/JL—253 Monthly WARIAM October 1985
Registered with the registrar of News Papers for India No. 26453/75

# 'POONAM'

**PROUDLY PRODUCES**

**LIP-SMACKING**
**EPOCH-MAKING**
**MOUTH-WATERING**

**Delightful Delectable Delicious**

# BISCUITS

**ALREADY INTRODUCED:**

**Glucose, Roshni, Twinkle, Orange**
**Pineapple, Elaichi Cream Biscuits**

**Fully geared to release Shortly Salty Quality Biscuits**

## POONAM BISCUITS PVT. LTD.

**E-23 M. I. D. C. Ind. Area**
**Chikalthana, Aurangabad-431210**

Telephone : 8707
Telegram : POONAM

ਐਡੀਟਰ, ਪ੍ਰਿੰਟਰ, ਪ੍ਰਕਾਸ਼ਕ ਤੇ ਮਾਲਕ ਜਗਦੀਸ਼ ਸਿੰਘ ਨੇ ਨਾਮਧਾਰੀ ਪ੍ਰਿੰਟਰਜ਼, ਲਾਡੋਵਾਲੀ ਰੋਡ, ਜਲੰਧਰ ਤੋਂ ਛਪਵਾ ਕੇ
ਦਫ਼ਤਰ ਵਰਿਆਮ ਲਾਡੋਵਾਲੀ ਰੋਡ ਜਲੰਧਰ ਤੋਂ ਪ੍ਰਕਾਸ਼ਤ ਕੀਤਾ।
Monthly WARIAM, Ladowali Road, Jalandhar-144001.